ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ



ਸੰਪਾਦਕ : ਰਾਜਪਾਲ ਸਿੰਘ    ਅੰਕ : ਮਈ-ਜੂਨ/1990    ਕੀਮਤ : 3 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ : 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ
ਅਵਤਾਰ ਗੋਂਦਾਰਾ
ਐਡਵੋਕੇਟ, ਜਿਲਾ ਕਚਿਹਰੀਆਂ,
ਫਰੀਦਕੋਟ।

| | |
|---|---|
| ਛਿਮਾਹੀ ਚੰਦਾ | 15 ਰੁਪਏ |
| ਸਲਾਨਾ ਚੰਦਾ | 30 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਅਵਤਾਰ ਗੋਂਦਾਰਾ ਨੇ ਜਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

## ਵਿਗਿਆਨਕ ਸੋਚ ਨੂੰ ਆਪਣੀ ਜਿੰਦਗੀ ਦਾ ਫਲਸਫਾ ਬਣਾਓ

ਅਸੀਂ ਆਪਣੇ ਰੋਜਾਨਾ ਜੀਵਨ ਵਿਚ ਬਹੁਤ ਕੁਝ ਅਜਿਹਾ ਸੁਣਦੇ ਜਾਂ ਵੇਖਦੇ ਹਾਂ ਜੋ ਤਰਕ ਨਾਲ ਸੋਚਿਆਂ ਠੀਕ ਨਹੀਂ ਲਗਦਾ, ਪਰ ਸਾਡੇ ਮਨਾਂ ਵਿਚ ਭੁਲੇਖੇ ਜਰੂਰ ਖੜੇ ਹੋ ਜਾਂਦੇ ਹਨ। ਕਦੇ ਕੋਈ ਮਦਾਰੀ ਕੋਈ ਨਵਾਂ ਟ੍ਰਿਕ ਵਿਖਾ ਕੇ ਸਾਨੂੰ ਭੰਬਲਭੂਸੇ ਵਿਚ ਪਾ ਜਾਂਦਾ ਹੈ ਅਤੇ ਕਦੇ ਕੋਈ 'ਰੋਟੀਆਂ' ਇਕ ਤੋਂ ਦੋ ਬਣਾਕੇ; ਕੋਈ ਅਖਬਾਰ ਵਿਚ ਛਪੀ 'ਭੂਤ' ਦੀ ਖਬਰ ਪੜਕੇ ਸ਼ੰਕਈ ਹੋ ਜਾਂਦਾ ਹੈ ਅਤੇ ਕਿਸੇ ਦੇ ਮਨ ਵਿਚ ਕਿਸੇ ਮਾਨਸਿਕ ਰੋਗੀ ਦਾ ਅਜੀਬ ਵਿਵਹਾਰ ਦੇਖਕੇ ਵਿਗਿਆਨਕ ਸੋਚ ਤੇ ਕਿੰਤੂ ਉਠ ਖਲੋਂਦਾ ਹੈ।

ਅਸਲ ਵਿਚ ਸਾਡੇ ਆਸੇ ਪਾਸੇ ਦੇ ਸੰਸਾਰ ਵਿਚ ਲੱਖਾਂ ਘਟਨਾਵਾਂ ਰੋਜ ਘਟਦੀਆਂ ਹਨ। ਜਿੰਨਾ ਸੰਸਾਰ ਵਿਸ਼ਾਲ ਹੈ ਉਸਦੇ ਮੁਕਾਬਲੇ ਸਾਡਾ ਗਿਆਨ ਸੀਮਤ ਹੁੰਦਾ ਹੈ। ਕੋਈ ਵੀ ਵਿਅਕਤੀ ਜਾਦੂ ਦੇ ਹਰ ਟ੍ਰਿਕ ਬਾਰੇ, ਹਰ ਮਾਨਸਿਕ ਵਿਗਾੜ ਬਾਰੇ, ਹਰ ਕੁਦਰਤੀ ਘਟਨਾ ਦੇ ਅਸਲ ਕਾਰਣ ਬਾਰੇ ਜਾਂ ਸਾਧਾਂ ਵਲੋਂ ਰਚੇ ਜਾਂਦੇ ਹਰ ਪਖੰਡ ਬਾਰੇ ਪੂਰੀ ਜਾਣਕਾਰੀ ਨਹੀਂ ਰੱਖ ਸਕਦਾਂ। ਵਿਗਿਆਨਕ ਗਿਆਨ ਅਥਾਹ ਹੈ, ਇਸਨੂੰ ਸਾਰੇ ਨੂੰ ਗ੍ਰਹਿਣ ਕਰਨਾ ਕਿਸੇ ਇਕ ਵਿਅਕਤੀ ਦੇ ਵੱਸ ਦਾ ਰੋਗ ਨਹੀਂ ਹੈ। ਸੋ ਸਾਡਾ ਸੋਚਣ ਦਾ ਦ੍ਰਿਸ਼ਟੀਕੋਣ ਵਿਗਿਆਨਕ ਹੋਣਾਂ ਬਹੁਤੀ ਵਿਗਿਆਨਕ ਜਾਣਕਾਰੀ ਹੋਣ ਨਾਲੋਂ ਵਧੇਰੇ ਮਹੱਤਵਪੂਰਨ ਹੈ। ਅਸੀਂ ਅਕਸਰ ਵੇਖਦੇ ਹਾਂ ਕਿ ਬਹੁਤ ਸਾਰੇ ਵਿਗਿਆਨ ਦੇ ਅਧਿਆਪਕ, ਡਾਕਟਰ, ਇੰਜਨੀਅਰ ਆਦਿ ਵਿਗਿਆਨਕ ਜਾਣਕਾਰੀ ਰੱਖਣ ਦੇ ਬਾਵਜੂਦ ਵੀ ਅੰਧਵਿਸਵਾਸ਼ੀ ਹੁੰਦੇ ਹਨ। ਇਸਦਾ ਕਾਰਣ ਵੀ ਇਹੀ ਹੁੰਦਾ ਹੈ ਕਿ ਉਹਨਾਂ ਨੇ ਵਿਗਿਆਨਕ ਗਿਆਨ ਤਾ ਇਕੱਠਾ ਕੀਤਾ ਹੁੰਦਾ ਹੈ ਪਰੰਤੂ ਉਹਨਾਂ ਦੀ ਸੋਚ ਵਿਗਿਆਨਕ ਨਹੀਂ ਬਣੀ ਹੁੰਦੀ। ਇਸੇ ਕਾਰਣ ਹੀ ਆਪਣੇ ਗਿਆਨ ਦੇ ਖੇਤਰ 'ਚੋਂ ਬਾਹਰੀ ਗੱਲ ਨਾਲ ਵਾਹ ਪੈਣ ਤੇ ਉਹ ਭੰਬਲਭੂਸੇ ਵਿਚ ਪੈ ਜਾਂਦੇ ਹਨ। ਇਸਦੇ ਮੁਕਾਬਲੇ ਕਈ ਥੋੜੇ ਪੜੇ ਲਿਖੇ ਵੀ ਵਿਗਿਆਨਕ ਫਲਸਫੇ ਨੂੰ ਪ੍ਰਣਾਏ ਹੋਣ ਕਾਰਣ ਅਣਜਾਣੀਆਂ ਗੱਲਾਂ ਬਾਰੇ ਵੀ ਸਹੀ ਦ੍ਰਿਸ਼ਟੀਕੋਣ ਰਖਦੇ ਹਨ। ਜਦ ਵਿਗਿਆਨ ਫਲਸਫਾ ਸਾਡੀ ਸੋਚ ਦਾ ਅੰਗ ਬਣ ਜਾਂਦਾ ਹੈ ਤਾਂ ਸਾਨੂੰ ਸਪਸ਼ਟ ਹੋ ਜਾਂਦਾ ਹੈ ਕਿ ਹਰ ਵਰਤਾਰੇ ਦਾ ਕੋਈ ਨਾ ਕੋਈ ਪਦਾਰਥਕ ਕਾਰਣ ਜਰੂਰ ਹੁੰਦਾ ਹੈ। ਹੋ ਸਕਦਾ ਹੈ, ਉਸ ਸਮੇਂ ਅਸੀਂ ਉਹ ਪਦਾਰਥਕ ਕਾਰਣ ਨਾ ਜਾਣਦੇ ਹੋਈਏ ਫਿਰ ਵੀ ਵਿਗਿਆਨਕ ਫਲਸਫਾ ਸਾਨੂੰ ਉਸ ਵਰਤਾਰੇ ਬਾਰੇ ਕਿਸੇ ਗੈਬੀ ਸ਼ਕਤੀ ਦੇ ਭੁਲੇਖੇ ਦਾ ਸ਼ਿਕਾਰ ਨਹੀਂ ਹੋਣ ਦੇਵੇਗਾ।

ਜੋ ਕੁਝ ਅਸੀਂ ਨਹੀਂ ਜਾਣਦੇ ਉਸ ਬਾਰੇ ਸਹੀ ਦ੍ਰਿਸ਼ਟੀਕੋਣ ਰਖਣ ਵਿਚ ਫਲਸਫਾ ਹੀ ਸਾਡੀ ਮਦਦ ਕਰਦਾ ਹੈ। ਜਿਥੇ ਗਿਆਨ ਖਤਮ ਹੋ ਜਾਂਦਾ ਹੈ ਉਥੇ ਫਲਸਫਾ ਸ਼ੁਰੂ ਹੁੰਦਾ ਹੈ। ★

-ਰਾਜਪਾਲ ਸਿੰਘ

ਕੇਰਲਾ ਦੇ ਤਰਕਸ਼ੀਲਾਂ ਦੀ ਵੱਡੀ ਜਿੱਤ—

## 'ਦੈਵੀ ਰੋਸ਼ਨੀ' ਦਾ ਪਾਇਆ ਹਨੇਰਾ ਦੂਰ ਹੋਣ ਲੱਗਾ

'ਮਕਰਾ ਜਯੋਤੀ' ਯਾਨੀ ਅਕਾਸ਼ 'ਚੋਂ ਪ੍ਰਗਟ ਹੁੰਦੀ 'ਦੈਵੀ ਰੋਸ਼ਨੀ' ਦਾ ਦੀਦਾਰ ਸਾਬਰੀ ਮਾਲਾ ਮੰਦਰ ਵਿਚ ਹੁੰਮ ਹੁੰਮਾ ਕੇ ਪੁੱਜੇ ਸ਼ਰਧਾਲੂਆਂ ਲਈ ਇਕ ਰੂਹਾਨੀ ਅਨੁਭਵ ਹੋ ਨਿਬੜਦਾ ਹੈ। ਹਰ ਵਰ੍ਹੇ 14 ਜਨਵਰੀ ਦੇ ਦਿਨ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਇਸ ਘੜੀ ਦੀ ਬੜੀ ਬਿਹਬਲਤਾ ਨਾਲ ਉਡੀਕ ਕਰਦੇ ਹਨ। ਉਹਨਾਂ ਤੋਂ ਤਿੰਨ ਕਿਲੋਮੀਟਰ ਦੂਰ, ਇਕ ਪਹਾੜੀ ਦੀ ਚੋਟੀ ਤੋਂ ਤਿੰਨ ਵਾਰ ਇਕ ਰੋਸ਼ਨੀ ਪ੍ਰਗਟ ਹੁਦੀ ਹੈ, ਭੀੜ 'ਸਵਾਮੀ ਸ਼ਰਨਮ ਅਯੱਪਾ' ਦਾ ਜਾਪ ਕਰਦੀ ਹੈ, ਰੋਸ਼ਨੀ ਹੌਲੀ ਹੌਲੀ ਅਲੋਪ ਹੋ ਜਾਂਦੀ ਹੈ ਅਤੇ ਸ਼ਰਧਾਲੂਆਂ ਦੀ ਅਥਾਹ ਭੀੜ ਇਸ 'ਦੈਵੀ' ਰੋਸ਼ਨੀ ਦੁਆਰਾ ਮਨਾਂ ਵਿਚ ਪਾਏ ਹਨੇਰੇ ਨੂੰ ਲੈਕੇ ਵਾਪਸ ਆਪੋ-ਆਪਣੇ ਘਰਾਂ ਨੂੰ ਪਰਤ ਜਾਂਦੀ ਹੈ।

ਕੇਰਲਾ ਵਿਚ ਸਥਿਤ 18 ਪਹਾੜੀਆਂ ਦੀ ਲੜੀ 'ਚੋਂ ਇਕ ਉਪਰ ਸਾਬਰੀਮਾਲਾ ਮੰਦਰ ਸਥਾਪਤ ਹੈ ਅਤੇ ਦੋ ਪਹਾੜੀਆਂ ਛੱਡ ਕੇ ਇਕ ਹੋਰ ਉਪਰ ਇਹ 'ਮਕਰਾ ਜਜੋਤੀ' ਦੇ ਨਾਮ ਨਾਲ ਜਾਣੀ ਜਾਂਦੀ ਰੋਸ਼ਨੀ ਪ੍ਰਗਟ ਹੁੰਦੀ ਹੈ।

ਹਰ ਸਾਲ 'ਮਕਰਾ ਜਜੋਤੀ' ਦੀ ਘਟਨਾ ਤੋਂ ਪਹਿਲਾਂ, ਅਯੱਪਾ ਦੇ ਬੁੱਤ ਨੂੰ, ਜੋ ਮੰਦਰ ਵਿਚ ਸਥਿਤ ਹੈ, ਪੰਡਾਲਮ ਸ਼ਾਹੀ ਘਰਾਣੇ ਦੇ ਸਾਂਭੇ ਗਹਿਣਿਆਂ ਨਾਲ ਸਜਾਇਆ ਜਾਂਦਾ ਹੈ। ਸ਼ਰਧਾਲੂ ਨੰਗੇ ਪੈਰੀਂ, ਧੂਮ-ਧਾਮ ਨਾਲ ਗਹਿਣਿਆਂ ਸਮੇਤ ਪੰਡਾਲਮ ਤੋਂ ਸਾਬਰੀਮਾਲਾ ਤੱਕ 88 ਕਿਲੋਮੀਟਰ ਦੀ ਯਾਤਰਾ 36 ਘੰਟਿਆਂ ਵਿਚ ਨਿਬੇੜਦੇ ਹਨ।

ਸਾਬਰੀਮਾਲਾ 'ਚ ਆਉਣ ਵਾਲੇ ਸ਼ਰਧਾਲੂਆਂ ਦੀ ਬਹੁ ਗਿਣਤੀ ਤਾਮਿਲਨਾਡੂ ਅਤੇ ਆਂਧਰਾ ਪ੍ਰਦੇਸ਼ ਦੇ ਗਰੀਬ ਅਤੇ ਅਣਪੜ੍ਹ ਲੋਕਾਂ ਦੀ ਹੁੰਦੀ ਹੈ। ਕੇਰਲਾ 'ਚੋਂ ਆਉਣ ਵਾਲਿਆਂ ਦੀ ਗਿਣਤੀ ਮੁਕਾਬਲਤਨ ਘੱਟ ਹੈ। 1988 ਵਿਚ ਸ਼ਰਧਾਲੂਆਂ ਦੀ ਕੁਲ ਗਿਣਤੀ 19 ਲੱਖ ਤੀਕ ਪਹੁੰਚ ਗਈ। ਪ੍ਰੰਤੂ ਮੰਦਰ ਵਿਚ 10 ਸਾਲ ਤੋਂ ਲੈਕੇ 50 ਸਾਲ ਤੱਕ ਦੀ ਉਮਰ ਦੀਆਂ ਔਰਤਾਂ ਨੂੰ ਆਉਣ ਦੀ ਮਨਾਹੀ ਹੈ।

ਇਸ ਮੰਦਰ ਦਾ ਪ੍ਰਬੰਧ ਟਰਾਵਨ ਕੋਰ ਦੇਵਾਸਮ ਬੋਰਡ (ਕੇਰਲਾ) ਚਲਾਉਂਦਾ ਹੈ। ਜਿਸਦੇ ਖਿਲਾਫ ਪੜਤਾਲੀਆ ਕਮਿਸ਼ਨਾਂ ਨੇ ਚੜ੍ਹਾਵਿਆਂ ਵਿਚ ਹੋਏ ਘਪਲਿਆਂ ਦੇ ਕਈ ਦੋਸ਼ ਲਾਏ ਹਨ। ਬੋਰਡ ਦੇ ਤਿੰਨ ਮੈਂਬਰ ਹੁੰਦੇ ਹਨ, ਜਿਨਾਂ ਵਿਚੋਂ ਪ੍ਰਧਾਨ ਸਿਆਸੀ ਤੌਰ ਤੇ ਮਨੋਨੀਤ ਹੁੰਦਾ ਹੈ ਅਤੇ ਬਾਕੀ ਦੋ ਮੈਂਬਰਾਂ ਦੀ ਚੋਣ ਅਸੈਂਬਲੀ ਦੇ ਹਿੰਦੂ ਮੈਂਬਰਾਂ ਦੁਆਰਾ ਹੁੰਦੀ ਹੈ।

**ਮਿਥਿਹਾਸ :-** ਸਾਬਰੀਮਾਲਾ ਮੰਦਰ ਨਾਲ ਇਕ ਦੰਤ ਕਥਾ ਵੀ ਜੋੜੀ ਗਈ ਹੈ ਜਿਸਨੇ ਸ਼ਰਧਾਲੂਆਂ ਦੀਆਂ ਭਾਵਨਾਵਾਂ ਅਤੇ ਕਲਪਨਾ ਨੂੰ ਮੱਲਿਆ ਹੋਇਆ ਹੈ। ਇਸ ਦੇ 'ਥਾਂਤਰੀ' ਦੇ ਨਾਮ ਨਾਲ ਜਾਣੇ ਜਾਂਦੇ ਪੁਜਾਰੀ ਅਨੁਸਾਰ-ਜਦੋਂ ਦੁੱਧ ਦੇ ਸਮੁੰਦਰ ਨੂੰ ਰਿੜਕ ਕੇ ਅੰਮ੍ਰਿਤ ਕੱਢਿਆ ਗਿਆ ਤਾਂ ਉਹ ਦੈਤਾਂ ਦੇ ਹੱਥ ਆ ਗਿਆ, ਜਿਸਨੇ ਦੇਵਤਿਆਂ 'ਚ ਹਫੜਾ-ਦਫੜੀ ਪਾ ਦਿੱਤੀ। ਵਿਸ਼ਨੂੰ ਨੇ ਮੋਹਣੀ ਦਾ ਰੂਪ ਧਾਰ ਕੇ ਦੈਤਾਂ ਤੋਂ ਅੰਮ੍ਰਿਤ ਹਥਿਆ ਲਿਆ। ਇਸ ਉਪਰੰਤ ਸ਼ਿਵਜੀ ਦੀ ਨਜਰ ਮੋਹਣੀ ਤੇ ਪਈ ਅਤੇ ਦੋਹਨੇਂ ਪ੍ਰੇਮ ਤੰਦਾਂ ਵਿਚ ਬੱਝ ਗਏ। ਦੋਹਾਂ ਦੇ ਮਿਲਾਪ ਤੋਂ ਅਯੱਪਾ ਨਾਂ ਦਾ ਲੜਕਾ ਪੈਦਾ ਹੋਇਆ। ਨਜਾਇਜ ਔਲਾਦ ਹੋਣ ਕਾਰਣ ਉਸਨੂੰ ਪਾਂਬਾ ਦਰਿਆ ਦੇ ਕੰਢੇ ਲਾਵਾਰਿਸ ਛੱਡ ਦਿੱਤਾ ਗਿਆ, ਜਿਥੋਂ ਉਸ ਨੂੰ ਸ਼ਿਕਾਰ ਖੇਡਣ ਆਇਆ ਪੰਡਾਲਮ ਦਾ ਰਾਜਾ ਚੁੱਕ ਕੇ ਲੈ ਗਿਆ। ਬੇ-ਔਲਾਦ ਹੋਣ ਕਾਰਣ ਰਾਜੇ ਨੇ ਉਹਨੂੰ ਗੋਦ ਲੈ ਗਿਆ। ਪਰ ਬਾਅਦ ਵਿਚ, ਇਕ ਲੜਕੇ ਨੂੰ ਜਨਮ ਦੇਣ ਕਰਕੇ, ਰਾਣੀ ਦਾ ਮਨ ਬਦਲ ਗਿਆ ਅਤੇ ਉਸਨੇ ਅਯੱਪਾ ਨੂੰ ਖਤਮ ਕਰਨ ਦੀ ਸੋਚੀ। ਬੀਮਾਰੀ ਦਾ ਬਹਾਨਾ ਕਰਕੇ ਸ਼ੇਰਨੀ ਦਾ ਦੁੱਧ ਲਿਆਉਣ ਦੀ ਮੰਗ ਕੀਤੀ। ਅਯੱਪਾ ਰਾਜਾ ਦੇ ਮਨਾ ਕਰਦਿਆਂ ਵੀ ਦੁੱਧ ਲੈਣ ਲਈ ਜੰਗਲ ਵਲ ਚੱਲ ਪਿਆ। ਉਹ ਸ਼ੇਰਨੀ ਦੀ ਘੋੜੀ ਵਾਂਗ ਸਵਾਰੀ ਕਰਕੇ ਘਰ ਪਰਤਿਆ। ਲੋਕਾਂ ਵਿਚ ਅਯੱਪਾ ਦੀ ਲੁਕੀ ਹੋਈ ਸ਼ਕਤੀ ਉਜਾਗਰ ਹੋ ਗਈ। ਉਹ ਫੇਰ ਜੰਗਲ ਵੱਲ ਚਲਾ ਗਿਆ ਅਤੇ ਇਹ ਕਹਿਕੇ ਅਲੋਪ ਹੋ ਗਿਆ ਕਿ ਉਹ ਸ਼ਰਧਾਲੂਆਂ ਨੂੰ

ਸਾਲ ਵਿਚ ਇਕ ਵਾਰ ਪੋਨੰਮਬਾਲਾ ਮੇਦੂ ਦੇ ਸਥਾਨ ਤੇ ਦਰਸ਼ਨ ਦੇਵੇਗਾ। ਇਹ ਸਥਾਨ ਸੰਘਣੇ ਜੰਗਲ ਵਿਚ ਹੋਣ ਕਾਰਣ ਸ਼ਰਧਾਲੂਆਂ ਲਈ ਅਪਹੁੰਚ ਸੀ। ਉਸ ਥਾਂ ਤੋਂ ਦੋ ਪਹਾੜੀਆਂ ਪਰ੍ਹੇ ਇਕ ਹੋਰ ਪਹਾੜੀ ਦੀ ਸਿਖਰ ਤੇ ਸਾਬਰੀ-ਮਾਲਾ ਦਾ ਮੰਦਰ ਉਸਾਰਿਆ ਗਿਆ। ਅਜਿਹੀਆਂ ਹੋਰ ਦੰਦ-ਕਥਾਵਾਂ ਵੀ ਪ੍ਰਚਲਤ ਹਨ।

**ਰੋਸ਼ਨੀ ਦੀ ਅਸਲੀਅਤ:-** ਸਰਕਾਰ ਦੀ ਸਰਪ੍ਰਸਤੀ ਪ੍ਰਾਪਤ ਇਸ ਮੰਦਰ ਵਿਚ ਉਪਰੋਕਤ ਆਡੰਬਰ ਰਚਕੇ ਅਣਜਾਣ ਲੋਕਾਂ ਦੀ ਆਰਥਿਕ ਲੁੱਟ ਹੀ ਨਹੀਂ ਕੀਤੀ ਜਾਂਦੀ ਸਗੋਂ ਅੱਜ ਦੇ ਵਿਗਿਆਨਕ ਯੁੱਗ ਵਿਚ ਉਹਨਾਂ ਦੀ ਚੇਤਨਾ ਨੂੰ ਵਹਿਮ ਦੀ ਅੰਨੀ ਗਲੀ ਵਿਚ ਸਹਿਵਨ ਹੀ ਭੇਜ ਦਿੱਤਾ ਜਾਂਦਾ ਹੈ।

ਅਸਲ ਵਿਚ ਕੀਤਾ ਇਹ ਜਾਂਦਾ ਹੈ ਕਿ ਸ਼ਾਮ ਨੂੰ ਜਦ ਹਨੇਰਾ ਢਲ ਜਾਂਦਾ ਹੈ ਤਾਂ ਪੁਜਾਰੀ ਉਸ ਪਹਾੜੀ ਤੇ ਪਹੁੰਚ ਜਾਂਦੇ ਹਨ ਅਤੇ ਇਕ ਵੱਡੇ ਬਰਤਨ ਵਿਚ ਮੁਸ਼ਕ ਕਾਫੂਰ ਬਾਲ ਕੇ ਉਸ ਨੂੰ ਤਿੰਨ ਵਾਰੀ ਸਿਰ ਤੋਂ ਉਪਰ ਚੁੱਕ ਕੇ ਦਿਖਾ ਦਿੰਦੇ ਹਨ। ਅੰਧ ਵਿਸ਼ਵਾਸੀ ਭੀੜ ਉਸ ਤੋਂ ਤਿੰਨ ਕਿਲੋਮੀਟਰ ਦੂਰ ਮੰਦਰ ਕੋਲ ਖੜੀ ਇਹ 'ਕੌਤਕ' ਵੇਖਕੇ ਨਿਹਾਲ ਹੋ ਜਾਂਦੀ ਹੈ ਅਤੇ ਸਮਝਦੀ ਹੈ ਕਿ ਰੋਸ਼ਨੀ 'ਅਯੱਪਾਂ' ਦੀ ਸ਼ਕਤੀ ਨਾਲ ਹੀ ਪੈਦਾ ਹੋਈ ਹੈ। ਪਹਿਲੇ ਸਮਿਆਂ ਵਿਚ ਉਸ ਪਹਾੜੀ ਵੱਲ ਜਾ ਕੇ ਅਸਲੀਅਤ ਜਾਣਨ ਦਾ ਕੋਈ ਹੌਂਸਲਾ ਨਹੀਂ ਕਰਦਾ ਸੀ ਅਤੇ ਹੁਣ ਪਿਛਲੇ ਕੁਝ ਸਾਲਾਂ ਤੋਂ ਪੁਲੀਸ ਅਤੇ ਪ੍ਰਬੰਧਕ ਉਧਰ ਕਿਸੇ ਨੂੰ ਜਾਣ ਹੀ ਨਹੀਂ ਦਿੰਦੇ ਸਨ।

**ਤਰਕਸ਼ੀਲਾਂ ਵੱਲੋਂ ਪੜਤਾਲ ਅਤੇ ਪ੍ਰਚਾਰ:-** ਇਸ ਸਾਰੇ ਪਾਖੰਡ ਦਾ ਭਾਂਡਾ ਇੰਡੀਅਨ ਰੈਸ਼ਨੱਲਿਸਟ ਐਸੋਸੀਏਸ਼ਨ ਦੀ ਕੇਰਲ ਸ਼ਾਖ ਦੇ ਵਰਕਰਾਂ ਨੇ ਭੰਨਿਆ। 1980 ਵਿਚ ਰੈਸ਼ਨ-ਲਿਸਟ ਐਸੋਸੀਏਸ਼ਨ ਦੇ ਦੋ ਵਲੰਟੀਅਰ ਸੁਖੂਮਾਰਨ ਧਾਨੂ-ਵਾਚਾਪੁਰਮ ਅਤੇ ਟੀ. ਐਨ. ਬਾਬੂ, ਮਕਰਾ ਜਯੋਤੀ ਦੇ ਰਹੱਸ ਦੀ ਪੜਤਾਲ ਲਈ ਨਿਸ਼ਚਿਤ ਸਮੇਂ ਤੋਂ ਪਹਿਲਾਂ ਹੀ 'ਦੈਵੀ ਰੋਸ਼ਨੀ' ਵਾਲੀ ਪਹਾੜੀ ਦੇ ਨੇੜੇ ਜੰਗਲ ਵਿਚ ਛੁਪ ਗਏ। ਉਹਨਾਂ ਨੇ ਵੇਖਿਆ ਕਿ ਤਿੰਨ ਜੀਪਾਂ ਉਥੇ ਆਈਆਂ, ਜਿਹਨਾਂ ਵਿਚੋਂ ਇਕ ਕੇਰਲਾ ਰਾਜ ਬਿਜਲੀ ਬੋਰਡ, ਦੂਜੀ ਪੁਲੀਸ ਵਿਭਾਗ (ਨੰ: 2672) ਅਤੇ ਤੀਸਰੀ ਦੇਵਾਸਮ ਬੋਰਡ (ਨੰ: KRT 2951) ਦੀ ਸੀ। ਉਹਨਾਂ ਵਿਚੋਂ ਕੁਝ ਆਦਮੀ ਉਤਰੇ ਅਤੇ ਪਹਾੜੀ ਉਤੇ ਪਹੁੰਚੇ ! ਉਹਨਾਂ ਇਕ ਦੇਗਚੇ ਵਿਚ ਮੁਸ਼ਕ ਕਾਫੂਰ ਬਾਲਿਆ ਅਤੇ ਦੇਗਚਾ ਆਪਣੇ ਸਿਰਾਂ ਤੋਂ ਉਪਰ ਚੁੱਕ ਕੇ ਲਾਟ ਦੂਰ ਖੜ੍ਹੀ ਭੀੜ ਨੂੰ ਦਿਖਾਈ ਗਈ ਅਤੇ ਫਿਰ ਲਾਟ ਬੁਝਾ ਦਿੱਤੀ। ਉਹਨਾਂ ਤਿੰਨ ਵਾਰ ਅਜਿਹਾ ਕੀਤਾ। ਇਹ ਸਾਰਾ ਕੁਝ ਜਾਣ ਲੈਣ ਤੋਂ ਬਾਅਦ ਸੋਸਾਇਟੀ ਵੱਲੋਂ ਇਸ ਖਿਲਾਫ ਪ੍ਰਚਾਰ ਮੁਹਿੰਮ ਵਿੱਢੀ ਗਈ।। 1981 ਵਿਚ ਸੋਸਾਇਟੀ ਦੇ ਵਰਕਰ 'ਮਕਰਾ ਜਯੋਤੀ' ਦੇ ਸਮੇਂ ਨਾਲ ਲਗਦੀ ਦੂਜੀ ਪਹਾੜੀ ਉਪਰ ਗਏ। ਉਹਨਾਂ ਨੇ ਉਥੇ 3-4 ਜੋਤਾਂ ਹੋਰ ਬਾਲ ਲਈਆਂ। ਸ਼ਰਧਾਲੂ ਅੱਗੇ ਪ੍ਰਗਟ ਹੁੰਦੀਆਂ ਤਿੰਨ ਜੋਤਾਂ ਦੀ ਬਜਾਏ 7-8 ਜੋਤਾਂ ਵੇਖ ਕੇ ਹੈਰਾਨ ਹੋ ਗਏ ਅਤੇ ਉਥੋਂ ਦੇ ਪੁਜਾਰੀ ਅਤੇ ਸਰਕਾਰੀ ਬੰਦੇ ਘਬਰਾ ਗਏ। ਇਸ ਤੋਂ ਬਾਅਦ ਉਧਰ ਪੁਲੀਸ ਦਾ ਪਹਿਰਾ ਲਗਾ ਦਿੱਤਾ ਗਿਆ। 1982 ਵਿਚ ਤਰਕਸ਼ੀਲ ਸੋਸਾਇਟੀ ਦੀ ਅਗਵਾਈ ਵਿਚ ਬਹੁਤ ਸਾਰੇ ਲੋਕ ਉਸ ਪਹਾੜੀ ਵੱਲ ਜਾਣ ਲੱਗੇ ਪ੍ਰੰਤੂ ਪੁਲੀਸ ਨੇ ਲਾਠੀਚਾਰਜ ਕਰਕੇ ਉਧਰ ਨਾ ਜਾਣ ਦਿੱਤਾ। 1983 ਵਿਚ ਪੁਲੀਸ ਹਵਾਲਦਾਰ ਸਰੀਨੀ ਪੱਥਨਮ ਦੀ ਡਿਊਟੀ ਮਕਰਾ ਜਯੋਤੀ ਵਾਲੀ ਜਗ੍ਹਾ ਤੇ ਲੱਗੀ। ਇਹ ਹਵਾਲਦਾਰ ਤਰਕਸ਼ੀਲ ਸੋਸਾਇਟੀ ਦਾ ਮੈਂਬਰ ਸੀ। ਉਸਨੇ ਆਪਣੀ ਅੱਖੀਂ ਦੇਖੇ ਇਸ ਪਖੰਡ ਬਾਰੇ ਲੋਕਾਂ ਨੂੰ ਦੱਸਿਆ ਅਤੇ ਅਖਬਾਰਾਂ ਵਿਚ ਲੇਖ ਲਿਖੇ ਕਿ ਕਿਵੇਂ ਇਹ ਸਾਰਾ ਕੁਝ ਸਰਕਾਰ ਅਤੇ ਪੁਲੀਸ ਦੀ ਸਰਪ੍ਰਸਤੀ ਵਿਚ ਕੀਤਾ ਜਾਂਦਾ ਹੈ। ਉਸ ਨੇ ਇਸ ਪਖੰਡ ਵਿਚ ਸ਼ਾਮਲ ਸਾਰੇ ਸਰਕਾਰੀ ਬੰਦਿਆਂ ਦਾ ਪਰਦਾ ਫਾਸ਼ ਕੀਤਾ। ਅਧਿਕਾਰੀਆਂ ਵੱਲੋਂ ਉਸ ਤੇ ਪੁਲੀਸ ਦੇ ਗੁਪਤ ਭੇਦ ਦੱਸਣ ਦੇ ਦੋਸ਼ ਹੇਠ ਕਰਵਾਈ ਸ਼ੁਰੂ ਕੀਤੀ ਗਈ। ਜਿਸ ਤੇ ਉਸ ਨੇ ਨੌਕਰੀ ਤੋਂ ਅਸਤੀਫਾ ਦੇ ਦਿੱਤਾ। ਅਜ ਕੱਲ੍ਹ ਉਹ ਇਕ ਸਕੂਲ ਵਿਚ ਅਧਿਆਪਕ ਹੈ ਅਤੇ ਤਰਕਸ਼ੀਲ ਸੋਸਾਇਟੀ ਦਾ ਸਰਗਰਮ ਵਰਕਰ ਹੈ।

**ਆਖਰ ਸਰਕਾਰ ਨੂੰ ਜਨਤਕ ਤੌਰ ਤੇ ਮੰਨਣਾ ਪਿਆ -**

ਇਸ ਤਰ੍ਹਾਂ ਇਸ ਪਖੰਡ ਦਾ ਸਾਰਾ ਭਾਂਡਾ ਭੱਜੇ ਜਾਣ ਤੋਂ ਬਾਅਦ ਵੀ ਮੰਦਰ ਦੇ ਪ੍ਰਬੰਧਕ ਇਸ ਨੂੰ ਦੈਵੀ ਘਟਨਾ ਗਰਦਾਨਣ ਲਈ ਬਜਿਦ ਸਨ ਅਤੇ ਸਰਕਾਰ ਉਹਨਾਂ ਨੂੰ ਸੁਰੱਖਿਆ ਦੇਣ ਲਈ। ਪਰ ਤਰਕਸ਼ੀਲਾਂ ਵਲੋਂ ਚਲਾਈ

(ਬਾਕੀ ਸਫਾ 7 ਤੇ)



ਬਿਨਾਂ ਕੁਝ ਖਾਧੇ ਪੀਤੇ ਜਿਉਂਦੇ ਰਹਿਣ ਦਾ ਦਾਅਵਾ ਕਰਨ ਵਾਲੀ ਬੀਬੀ ਤਾਰੋ

# ❈ ਵਿਗਿਆਨਕ ਪੜਤਾਲ ਦਾ ਸਾਹਮਣਾ ਕਰਨ ਤੋਂ ਇਨਕਾਰ ❈

—ਤੇਜਪਾਲ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਦੀ ਫਗਵਾੜਾ ਇਕਾਈ ਦੇ ਮੈਂਬਰਾਂ ਹੱਥ ਇਕ ਛੋਟਾ ਜਿਹਾ ਲੀਫਲੈਟ ਲੱਗਿਆ ਸੀ। ਜਿਸ ਵਿਚ ਫਗਵਾੜਾ ਇਲਾਕੇ ਦੇ ਪਿੰਡ ਬਹਿਰਾਮ ਵਿਖੇ ਕਿਸੇ ਡੇਰੇ ਤੇ ਰਹਿ ਰਹੀ ਇਕ ਲੜਕੀ (ਬੀਬੀ ਤਾਰੋ) ਦਾ ਜਿਕਰ ਸੀ। ਬੀਬੀ ਤਾਰੋ ਦੇ ਸਬੰਧ ਵਿਚ ਲਿਖਿਆ ਗਿਆ ਸੀ ਕਿ ਉਹ ਪਿਛਲੇ 7 ਸਾਲਾਂ ਤੋਂ ਬਗੈਰ ਕੁਝ ਖਾਣ-ਪੀਣ ਤੋਂ ਰਹਿ ਰਹੀ ਹੈ। ਲੀਫਲੈੱਟ ਪੜ੍ਹਨ ਉਪਰੰਤ ਫਗਵਾੜਾ ਇਕਾਈ ਦੇ ਪ੍ਰਧਾਨ ਕੁਲਵਿੰਦਰ ਸਫਰੀ ਅਤੇ ਸਕੱਤਰ ਡਾ: ਸੁਖਦੇਵ ਵਲੋਂ ਅਖਬਾਰਾਂ ਨੂੰ ਬਿਆਨ ਦਿੱਤਾ ਗਿਆ ਕਿ ਜੇਕਰ ਬੀਬੀ ਤਾਰੋ ਸੁਸਾਇਟੀ ਦੀ ਨਿਗਰਾਨੀ ਹੇਠ ਬਿਨਾਂ ਕੁਝ ਖਾਧੇ ਪੀਤੇ ਰਹਿ ਸਕਦੀ ਹੈ ਤਾਂ ਉਹ ਸੁਸਾਇਟੀ ਦਾ ਇਨਾਮ ਜਿੱਤ ਸਕਦੀ ਹੈ। ਉਪਰੋਕਤ ਬਿਆਨ ਪੜ੍ਹਨ ਤੋਂ ਬਾਅਦ ਬੀਬੀ ਤਾਰੋ ਦੇ ਨੁਮਾਇੰਦਿਆਂ ਨੇ ਸੁਸਾਇਟੀ ਨਾਲ ਸੰਪਰਕ ਕੀਤਾ ਤੇ ਕਿਹਾ ਕਿ ਉਹ ਪੜਤਾਲ ਕਰਵਾਉਣ ਲਈ ਤਿਆਰ ਹਨ। ਇਸਦੇ ਨਾਲ ਹੀ ਉਹਨਾਂ ਵੱਲੋਂ 'ਅਜੀਤ' ਅਖਬਾਰ ਵਿਚ ਇਕ ਛੋਟਾ ਜਿਹਾ ਬਿਆਨ ਵੀ ਲੱਗਿਆ ਕਿ ਬੀਬੀ ਤਾਰੋ ਬਿਨਾਂ ਕੁਝ ਖਾਣ ਪੀਣ ਤੋਂ ਜਿਉਂਦੇ ਰਹਿਣ ਤੋਂ ਇਲਾਵਾ ਸੁਸਾਇਟੀ ਦੀ ਕੋਈ ਹੋਰ ਸ਼ਰਤ ਪੂਰੀ ਨਹੀਂ ਕਰੇਗੀ। ਜਦੋਂ ਸੁਸਾਇਟੀ ਮੈਂਬਰਾਂ ਵੱਲੋਂ ਪੜਤਾਲ ਦੌਰਾਨ ਬੀਬੀ ਤਾਰੋ ਦੀ ਡਾਕਟਰੀ ਜਾਂਚ ਕਰਵਾਉਣ ਬਾਰੇ ਕਿਹਾ ਗਿਆ ਤਾਂ ਉਹਨਾਂ ਨੇ ਇਸ ਤੋਂ ਸਾਫ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਅਸੀਂ ਕਿਸੇ ਕਿਸਮ ਦੀ ਡਾਕਟਰੀ ਜਾਂਚ ਨਹੀਂ ਕਰਵਾਉਣੀ। ਇਥੋਂ ਤੱਕ ਕਿ ਭਾਰ ਤੋਲਣ ਤੋਂ ਵੀ ਉਹਨਾਂ ਇਨਕਾਰ ਕਰ ਦਿੱਤਾ।

ਸੁਸਾਇਟੀ ਦੁਆਰਾ ਕੀਤੀ ਜਾਣ ਵਾਲੀ ਪੜਤਾਲ ਨਿਰੋਲ ਵਿਗਿਆਨਕ ਅਤੇ ਡਾਕਟਰੀ ਢੰਗਾਂ ਨਾਲ ਹੀ ਹੋਣੀ ਸੀ, ਪ੍ਰੰਤੂ ਉਹ ਇਸ ਤੋਂ ਇਨਕਾਰੀ ਸਨ। ਉਸ ਤੋਂ ਬਾਅਦ ਉਨ੍ਹਾਂ ਵਲੋਂ ਗੱਲ ਆਈ ਕਿ ਡਾਕਟਰੀ ਵਿਗਿਆਨ ਮੁਤਾਬਿਕ ਕੋਈ ਵਿਅਕਤੀ ਜਿੰਨਾ ਸਮਾਂ ਖਾਣ ਪੀਣ ਤੋਂ ਬਿਨਾਂ ਜਿਉਂਦਾ ਰਹਿ ਸਕਦਾ ਹੈ. ਤੁਸੀਂ ਉਸ ਤੋਂ ਜਿਆਦਾ ਸਮਾਂ ਰੱਖ ਸਕਦੇ ਹੋ। ਸੁਸਾਇਟੀ ਦੇ ਪੰਜ ਮੈਂਬਰਾਂ ਤੇ ਅਧਾਰਿਤ ਟੀਮ ਜਿਸ ਵਿਚ ਤੇਜਪਾਲ, ਡਾ: ਸੁਖਦੇਵ, ਕੁਲਵਿੰਦਰ ਸਫਰੀ, ਬਾਬਾ ਹਰੀ ਸਿੰਘ ਅਤੇ ਮਨਜੀਤ ਰਾਣੀ ਸ਼ਾਮਲ ਸਨ, ਡੇਰੇ ਤੇ ਗਈ ਤੇ ਇਹ ਤਹਿ ਹੋਇਆ ਕਿ ਜਦੋਂ ਵੀ ਬੀਬੀ ਤਾਰੋ ਦੇ ਸਰੀਰ ਵਿਚ ਕੋਈ ਗਿਣਨ ਯੋਗ ਤਬਦੀਲੀ ਆ ਜਾਵੇ ਭਾਵ ਉਹ ਬੇਹੋਸ਼ ਹੋ ਜਾਵੇ, ਤੁਰਨ ਫਿਰਨ ਜਾਂ ਬੋਲਣ ਤੋਂ ਅਸਮਰਥ ਹੋ ਜਾਵੇ ਤਾਂ ਸਮਝਿਆ ਜਾਵੇਗਾ ਕਿ ਉਹ ਸ਼ਰਤ ਹਾਰ ਗਈ। ਇਸ ਦੇ ਨਾਲ ਹੀ ਇਹ ਗੱਲ ਰੱਖੀ ਗਈ ਕਿ ਪੜਤਾਲ ਦੌਰਾਨ ਉਹ ਕਿਸੇ ਖਾਣ ਪੀਣ ਵਾਲੀ ਚੀਜ ਦੇ ਸੰਪਰਕ ਵਿਚ ਨਹੀਂ ਆਵੇਗੀ। ਪਰ ਬਾਅਦ ਵਿਚ ਉਹਨਾਂ ਵੱਲੋਂ ਕਿਹਾ ਗਿਆ ਕਿ ਨਹਾਉਣ ਸਮੇਂ ਸੁਸਾਇਟੀ ਦੀ ਕੋਈ ਔਰਤ ਮੈਂਬਰ ਵੀ ਉਸ ਦੀ ਨਿਗਰਾਨੀ ਨਹੀਂ ਕਰ ਸਕੇਗੀ, ਭਾਵ ਨਹਾਉਣ ਸਮੇਂ ਉਸ ਦੀ ਕੋਈ ਨਿਗਰਾਨੀ ਨਹੀਂ ਹੋਵੇਗੀ। ਉਪਰੋਕਤ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਪਾਠਕ ਆਪ ਫੈਸਲਾ ਕਰ ਸਕਦੇ ਹਨ ਕਿ ਕੀ ਪੜਤਾਲ ਕੀਤੀ ਜਾ ਸਕਦੀ ਸੀ ? ਨਹੀਂ। ਕਿਉਂਕਿ ਸੁਸਾਇਟੀ ਸਮਝਦੀ ਹੈ ਕਿ ਬਿਨਾਂ ਕੁਝ ਖਾਧੇ ਪੀਤੇ ਇੰਨਾਂ ਲੰਮਾ ਸਮਾਂ ਜਿਉਂਦੇ (ਤੰਦਰੁਸਤ) ਨਹੀਂ ਰਿਹਾ ਜਾ ਸਕਦਾ। ਇਸ ਦੇ ਬਾਵਜੂਦ ਵੀ ਜੇਕਰ ਕੋਈ ਇਹ ਦਾਅਵਾ ਕਰਦਾ ਹੈ ਤਾਂ ਉਸ ਪਿਛੇ ਜਰੂਰ ਕੋਈ ਹੇਰਾ-ਫੇਰੀ ਹੈ। ਤੇ ਇਸ ਹੇਰਾ-ਫੇਰੀ ਦਾ ਪਤਾ ਲਾਉਣ ਲਈ ਜਰੂਰੀ ਹੈ ਕਿ ਸੁਸਾਇਟੀ ਆਪਣੇ ਢੰਗ ਦੀ ਵਿਗਿਆਨਕ ਪੜਤਾਲ ਕਰੇ ਜਿਸ ਲਈ ਕਿ ਬੀਬੀ ਤਾਰੋ ਤਿਆਰ ਨਹੀਂ। ਸੋ ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸਮੂਹ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਡਾ: ਕਾਵੂਰ ਦੀਆਂ ਇਹਨਾਂ ਟੂਕਾਂ ਨੂੰ ਹਮੇਸ਼ਾਂ ਯਾਦ ਰੱਖਦੇ ਹੋਏ ਇਹੋ ਜਿਹੇ ਲੋਕਾਂ ਤੋਂ ਸੁਚੇਤ ਰਹਿਨ।

(ਬਾਕੀ ਸਫਾ 7 ਤੇ)

# ਸੀ.ਐਮ.ਸੀ. ਵਿਚ ਵੀ ਭੂਤਾਂ ਕੱਢੀਆਂ ਜਾਂਦੀਆਂ ਹਨ ।

ਕ੍ਰਿਸ਼ਚੀਅਨ ਮੈਡੀਕਲ ਕਾਲਜ ਲੁਧਿਆਣਾ (C.M.C.) ਡਾਕਟਰੀ ਇਲਾਜ ਦੀ ਉੱਘੀ ਸੰਸਥਾ ਹੈ । ਪਰ ਪਿਛਲੇ ਦਿਨੀ (2 ਅਪ੍ਰੈਲ ਨੂੰ) 'ਦ ਟ੍ਰਿਬਿਊਨ' ਅਖਬਾਰ ਵਿੱਚ ਉਹਨਾਂ ਦੇ ਪੱਤਰਕਾਰ ਕੇ. ਐਸ. ਚਾਵਲਾ ਵਲੋਂ ਭੇਜੀ ਗਈ ਇਕ ਰਿਪੋਰਟ ਪ੍ਰਕਾਸ਼ਤ ਹੋਈ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਸ ਉਚੇਰੀ ਡਾਕਟਰੀ ਸੰਸਥਾ ਵਿੱਚ ਮਨੇਜਮੈਂਟ ਵਲੋਂ ਹੱਦ ਦਰਜੇ ਦੀ ਜ਼ਹਾਲਤ ਨੂੰ ਉਤਸ਼ਾਹਿਤ ਅਤੇ ਲਾਗੂ ਕੀਤਾ ਜਾਂਦਾ ਹੈ । ਉਂਜ ਇਹ ਵਧੀਆ ਗੱਲ ਹੈ ਕਿ ਵਿਦਿਆਰਥੀਆਂ ਅਤੇ ਪ੍ਰੋਫੈਸਰਾਂ ਵਲੋਂ ਇਸਨੂੰ ਚੁੱਪ ਚਾਪ ਬਰਦਾਸ਼ਤ ਕਰਨ ਦੀ ਬਜਾਏ ਇਸ ਖਿਲਾਫ ਜੋਰਦਾਰ ਅਵਾਜ ਉਠਾਈ ਜਾ ਰਹੀ ਹੈ। ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਵੀ ਆਪਣੀ ਲੁਧਿਆਣਾ ਇਕਾਈ ਦੀ ਇਸ ਮਾਮਲੇ ਦੀ ਪੜਤਾਲ ਕਰਨ ਅਤੇ ਇਸ ਜ਼ਹਾਲਤ ਦਾ ਵਿਰੋਧ ਕਰਨ ਦੀ ਡਿਊਟੀ ਲਗਾਈ ਗਈ ਹੈ । ਖਬਰ ਦਾ ਵੇਰਵਾ ਇਸ ਤਰ੍ਹਾਂ ਹੈ ।—

**ਲੁਧਿਆਣਾ**—ਕ੍ਰਿਸਚੀਅਨ ਮੈਡੀਕਲ ਕਾਲਜ ਵਿੱਚ ਸਰਜਰੀ ਵਿਭਾਗ ਦੇ ਮੁਖੀ ਅਤੇ ਪ੍ਰੋਫੈਸਰ ਡਾ· ਐਮ. ਸੀ. ਦਿਉਧਰ ਨੇ ਗਵਰਨਿੰਗ ਬਾਡੀ ਦੇ ਚੇਅਰਮੈਨ ਨੂੰ ਸ਼ਿਕਾਇਤ ਕੀਤੀ ਹੈ ਕਿ ਈਸਾਈ ਵਿਦਿਆਰਥੀਆਂ ਵਿਚੋਂ 'ਬੁਰੀਆਂ ਆਤਮਾਵਾਂ' ਕੱਢਣ ਦਾ ਇੱਕ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ ਅਤੇ ਵਿਦਿਆਰਥੀਆਂ ਨੂੰ ਕਿਹਾ ਜਾ ਰਿਹਾ ਹੈ ਕਿ ਉਹਨਾਂ ਵਿਚੋਂ 'ਸ਼ੈਤਾਨ' ਨੂੰ ਜਰੂਰ ਹੀ ਕੱਢਣਾ ਚਾਹੀਦਾ ਹੈ ।

ਡਾ. ਚੈਰੀਅਨ ਥਾਮਸ ਨੂੰ ਲਿਖੇ ਖਤ ਵਿੱਚ ਉਹਨਾਂ ਕਿਹਾ ਹੈ ਕਿ, "ਮੈਂ ਆਪਣੀ ਸੰਸਥਾ ਵਿੱਚ ਚੱਲ ਰਹੀ ਇਸ ਰੂੜੀਵਾਦੀ ਧਾਰਮਿਕ ਲਹਿਰ ਤੋਂ ਬਹੁਤ ਪ੍ਰੇਸ਼ਾਨ ਅਤੇ ਡਰਿਆ ਹੋਇਆ ਹਾਂ । ਜੋ ਮੈਂ ਦੱਸ ਰਿਹਾ ਹਾਂ ਇਹ ਤੱਥ ਹਨ ਅਤੇ ਤੁਸੀਂ ਤੇ ਹੋਰ ਸੀਨੀਅਰ ਈਸਾਈ ਆਗੂ ਜਦ ਗਵਰਨਿੰਗ ਬਾਡੀ ਦੀ ਮੀਟਿੰਗ ਵਿੱਚ ਆਓ ਤਾਂ ਇਹਨਾਂ ਦੀ ਪੜਤਾਲ ਕਰ ਸਕਦੇ ਹੋ । ਤੁਸੀਂ ਜਰੂਰ ਹੀ ਵਿਦਿਆਰਥੀਆਂ ਅਤੇ ਸਟਾਫ ਨੂੰ ਮਿਲਣਾ ਜਿੰਨਾਂ ਨੂੰ ਈਸਾ ਦੇ ਨਾਮ ਉਤੇ ਲਗਾਤਾਰ ਜਲੀਲ ਕੀਤਾ ਅਤੇ ਧਮਕਾਇਆ ਜਾਂਦਾ ਹੈ । ਈਸਾਈ ਵਿਦਿਆਰਥਣਾਂ ਅਤੇ ਜੂਨੀਅਰ ਡਾਕਟਰਾਂ ਨੂੰ ਕਿਹਾ ਜਾਂਦਾ ਕਿ ਉਹ ਵਾਲ ਖੋਹਲ ਕੇ ਗੋਡਿਆਂ ਭਾਰ ਹੋ ਜਾਣ ਅਤੇ ਇੱਕ ਖੰਭਾਂ ਦਾ ਚੌਰ ਉਹਨਾਂ ਦੇ ਸਿਰ ਤੇ ਫੇਰਿਆ ਜਾਂਦਾ ਹੈ ਤਾਂ ਜੋ ਉਹ 'ਸ਼ੈਤਾਨ' ਅਤੇ 'ਬੁਰੀਆਂ ਰੂਹਾਂ' ਤੋਂ ਮੁਕਤ ਹੋ ਜਾਣ ।"

ਡਾ, ਦਿਉਧਰ ਨੇ ਅੱਗੇ ਦੋਸ਼ ਲਾਇਆ ਹੈ ਕਿ ਕਾਲਜ ਗਿਰਜੇ ਦੀ ਹਾਜ਼ਰੀ ਸਾਰੇ ਈਸਾਈ ਵਿਦਿਆਰਥੀਆਂ ਲਈ ਲਾਜਮੀ ਕਰ ਦਿੱਤੀ ਗਈ ਹੈ। ਈਸਾਈ ਵਿਦਿ ਾਰਥੀਆਂ ਅਤੇ ਸਟੂਡੈਂਟਸ ਕੌਂਸਲ ਨੇ ਇਸਦੇ ਖਿਲਾਫ ਰੋਸ ਪ੍ਰਗਟ ੀਤਾ ਤਾਂ ਉਹਨਾਂ ਦੀ ਬੇਇਜ਼ਤੀ ਕੀਤੀ ਗਈ ਅਤੇ ਬੁਰੇ ਸ਼ਬਦ ਕਹੇ ਗਏ । ਇਸਦੇ ਸਿੱਟੇ ਵਜੋਂ ਸਾਰੀ ਸਟੂਡੈਂਟਸ ਕੌਂਸਲ ਨੇ ਕੁਝ ਮਹੀਨੇ ਪਹਿਲਾਂ ਅਸਤੀਫ਼ਾ ਦੇ ਦਿੱਤਾ ।

ਡਾ. ਦਿਉਧਰ ਨੇ ਇੱਕ ਵਿਸ਼ੇਸ਼ ਕੇਸ ਦਾ ਜ਼ਿਕਰ ਕੀਤਾ ਹੈ ਅਤੇ ਕਿਹਾ ਕਿ ਡਾਕਟਰੀ ਦੀ ਇੱਕ ਅਖਰੀਲੇ ਸਾਲ ਦੀ ਵਿਦਿਆਰਥਣ, ਮਿਸ ਜਯਾ, ਦੀ ਮੰਗਣੀ ਮਾਪਿਆਂ ਨੇ ਉਸਦੀ ਇੱਛਾ ਦੇ ਉਲਟ ਕਰ ਦਿਤੀ ਜਿਸ ਸਦਕਾ ਉਹ ਮਾਨਸਿਕ ਗੜ੍ਹਬੜੀ ਦਾ ਸ਼ਿਕਾਰ ਹੋ ਗਈ । ਉਸ ਨੂੰ ਕੋਈ ਮਨੋਵਿਗਿਆਨਕ ਇਲਾਜ ਨਹੀਂ ਦਿੱਤਾ ਗਿਆ ਸਗੋਂ ਇਹ ਕਿਹਾ ਗਿਆ ਕਿ ਇਹ ਲੜਕੀ 'ਬੁਰੀ ਰੂਹ' ਦਾ ਸ਼ਿਕਾਰ ਹੈ । ਉਹ ਮਨੋਚਕਿਤਸਕ ਕੋਲ ਉਦੋਂ ਹੀ ਭੇਜੀ ਗਈ ਜਦੋਂ ਡਾ. ਦਿਉਧਰ ਨੇ ਦਖਲ ਦਿੱਤਾ।

ਡਾ. ਦਿਉਧਰ ਨੇ ਇਸ ਸਾਰੇ ਮਾਮਲੇ ਦੀ ਇਨਕੁਆਰੀ ਦੀ ਮੰਗ ਕੀਤੀ ਹੈ ਅਤੇ ਦੋਸ਼ੀਆਂ ਨੂੰ ਸਜਾ ਦੇਣ ਦੇ ਨਾਲ ਇਸ ਗੱਲ ਨੂੰ ਯਕੀਨੀ ਬਣਾਉਣ ਦੀ ਮੰਗ ਕੀਤੀ ਹੈ ਕਿ ਰੂੜੀਵਾਦੀ ਈਸਾਈਅਤ ਦੇ ਅਜਿਹੇ ਧਾਰਮਿਕ ਜਨੂੰਨੀ ਕਦਮਾਂ ਨੂੰ ਅੱਗੇ ਲਈ ਰੋਕਿਆ ਜਾਵੇ ।





(ਸਫਾ 4 ਦੀ ਬਾਕੀ)

ਮੁਹਿੰਮ ਜੋਰ ਫੜਦੀ ਗਈ। ਇਸ ਸਾਲ ਵੀ ਤਰਕਸ਼ੀਲ ਸੋਸਾਇਟੀ ਵਲੋਂ ਪਿੰਡਾਂ ਕਸਬਿਆਂ ਵਿਚ ਜਬਰਦਸਤ ਪ੍ਰਚਾਰ ਕੀਤਾ ਗਿਆ ਅਤੇ ਪੁਲੀਸ ਦਾ ਘੇਰਾ ਤੋੜ ਕੇ ਲੋਕਾਂ ਦਾ ਵੱਡਾ ਜਲੂਸ ਲਿਜਾਣ ਦੀ ਯੋਜਨਾ ਬਣਾਈ ਗਈ । ਪਰ ਆਖਰ 'ਮਕਰ ਜਯੋਤੀ' ਵਾਲੇ ਦਿਨ ਤੋਂ ਕੁਝ ਦਿਨ ਪਹਿਲਾਂ ਕੇਰਲਾ ਦੇ ਮੁਖ ਮੰਤਰੀ ਸ੍ਰੀ ਏ.ਕੇ. ਨਾਇਨਾਰ ਨੇ ਜਨਤਕ ਤੌਰ ਤੇ ਇਹ ਬਿਆਨ ਦਿੱਤਾ ਕਿ 'ਮਕਰ ਜਯੋਤੀ' ਦੇ ਨਾਮ ਥੱਲੇ ਅਸਲ ਵਿਚ ਪੁਜਾਰੀਆਂ ਵੱਲੋਂ ਇਹ ਵਾਕਿਆ ਹੀ ਪਖੰਡ ਰਚਿਆ ਜਾਂਦਾ ਹੈ ਜਿਸ ਨੂੰ ਸਰਕਾਰ ਵੱਲੋਂ ਸੁਰੱਖਿਆ ਦਿੱਤੀ ਜਾਂਦੀ ਰਹੀ ਹੈ ।

ਤਰਕਸ਼ੀਲ ਸੋਸਾਇਟੀ ਦੇ ਪ੍ਰਚਾਰ ਅਤੇ ਸਰਕਾਰ ਵਲੋਂ ਸਪੱਸ਼ਟ ਤੌਰ ਤੇ ਪਖੰਡ ਬਾਰੇ ਮੰਨ ਜਾਣ ਸਦਕਾ ਇਸ ਸਾਲ ਐਨਾ ਅਸਰ ਪਿਆ ਹੈ ਕਿ ਇਸ ਵਾਰ ਚੜ੍ਹਾਵਾ ਤਿੰਨ ਕਰੋੜ ਘੱਟ ਗਿਆ । ਪਿਛਲੇ ਸਾਲ ਇਹ ਚੜ੍ਹਾਵਾ 11 ਕਰੋੜ ਸੀ ਜਦ ਕਿ ਇਸ ਸਾਲ 8 ਕਰੋੜ ਰਹਿ ਗਿਆ ਹੈ । ਅਜੇ ਵੀ ਗੁਆਂਢੀ ਸੂਬਿਆਂ ਦੇ ਪਛੜੇ ਲੋਕਾਂ ਵਿਚ ਅਸਲੀਅਤ ਬਾਰੇ ਪ੍ਰਚਾਰ ਦੀ ਕਾਫੀ ਲੋੜ ਹੈ ਪ੍ਰੰਤੂ ਸਰਕਾਰ ਨੂੰ ਝੁਕ ਜਾਣ ਲਈ ਮਜਬੂਰ ਕਰਨਾ ਇਸ ਸਾਲ ਤਰਕਸ਼ੀਲਾਂ ਦੀ ਵੱਡੀ ਪ੍ਰਾਪਤੀ ਹੈ ।



## ਸੂਚਨਾ

ਤਰਕਸ਼ੀਲ ਸੋਸਾਇਟੀ ਦੀ ਬਾਘਾ ਪੁਰਾਣਾ ਇਕਾਈ ਵਲੋਂ 27 ਮਈ ਨੂੰ 10 ਵਜੇ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਬਾਘਾ ਪੁਰਾਣਾ (ਨੇੜੇ ਬੱਸ ਅੱਡਾ) ਵਿਖੇ **ਜੀਵ ਵਿਕਾਸ ਉਪਰ ਲੇਕਚਰ** ਕਰਵਾਇਆ ਜਾ ਰਿਹਾ ਹੈ । ਆਪ ਨੂੰ ਸ਼ਾਮਲ ਹੋਣ ਲਈ ਸੱਦਾ ਦਿੱਤਾ ਜਾਂਦਾ ਹੈ ।

ਵਕਤਾ—**ਖੁਸ਼ਵਿੰਦਰ ਸਿੰਘ**
ਡਾਇਰੈਕਟਰ
P.A.U. ਸੀਡ ਫਾਰਮ, ਬੀੜ ਚੜਿੱਕ ।



ਬਾਕੀ ਸਫਾ 5 ਦੀ)

ਡਾ: ਕਾਵੂਰ ਅਨੁਸਾਰ :-

1 ਉਹ ਵਿਅਕਤੀ ਜੋ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਧੋਖੇਬਾਜ ਹੁੰਦਾ ਹੈ ।
2 ਜਿਸ ਵਿਚ ਪੜਤਾਲ ਕਰਨ ਦਾ ਹੌਂਸਲਾ ਨਹੀਂ ਹੁੰਦਾ, ਲਾਈ ਲੱਗ ਹੁੰਦਾ ਹੈ ।
3 ਤੇ ਜੋ ਬਗੈਰ ਪੜਤਾਲ ਕੀਤੇ ਯਕੀਨ ਕਰਦਾ ਹੈ ਉਹ ਅੰਧ ਵਿਸ਼ਵਾਸੀ ਹੁੰਦਾ ਹੈ ।

ਇਸ ਦੇ ਨਾਲ ਹੀ ਅਸੀਂ ਦੁਬਾਰਾ ਐਲਾਨ ਕਰਦੇ ਹਾਂ ਕਿ ਜੇਕਰ ਬੀਬੀ ਤਾਰੋ ਸੁਸਾਇਟੀ ਦੁਆਰਾ ਵਿਗਿਆਨਕ ਢੰਗ ਨਾਲ ਪੜਤਾਲ ਕਰਵਾਉਣ ਲਈ ਤਿਆਰ ਹੈ ਤਾਂ ਹੁਣ ਵੀ ਸੁਸਾਇਟੀ ਦੁਆਰਾ ਰੱਖਿਆ 1 ਲੱਖ ਰੁਪੈ ਦਾ ਇਨਾਮ ਜਿੱਤ ਸਕਦੀ ਹੈ ।

**ਤੇਜਪਾਲ ਮੀਤ ਪ੍ਰਧਾਨ**
ਤਰਕਸ਼ੀਲ ਸੁਸਾਇਟੀ ਪੰਜਾਬ ।

## ਸਹਾਇਤਾ

1. ਹਰਮੰਦਰ ਸਿੰਘ ਸਰਾਂ ਕੋਟਕਪੂਰਾ ਵੱਲੋਂ ਆਪਣੇ ਲੜਕੇ ਅਮਨਦੀਪ ਦੇ ਜਨਮ ਦਿਨ ਤੇ 100-00
2. ਜਗਦੀਸ਼ ਰਾਏ ਸਤਪਾਲ ਨਿਹਾਲ ਸਿੰਘ ਵਾਲਾ ਵਲੋਂ ਕੇਸ ਹੱਲ ਹੋਣ ਦੀ ਖੁਸ਼ੀ ਵਿਚ 100-00
3. ਰਮੇਸ਼ ਚੋਪੜਾ ਬਰਨਾਲਾ ਵੱਲੋਂ 50-00



## ਲਾਈਫ ਮੈਂਬਰਸ਼ਿਪ

33 **ਕੁਲਦੀਪ ਸੇਖੋਂ**
V.P.O. ਨਿਹਾਲੂ ਵਾਲਾ ਤਹਿਸੀਲ ਬਰਨਾਲਾ ।

34 **ਵੇਦ ਪ੍ਰੀਆ**
ਰਾਮ ਦੱਤ ਸਟਰੀਟ, ਬਿਚਲਾ ਬਜ਼ਾਰ, ਭਿਵਾਨੀ ।

35 **ਰਾਧੇ ਸ਼ਾਮ**
ਸਿਨੇਮਾ ਰੋਡ, ਰਾਮਪੁਰਾ ਫੂਲ ।



# ਲੇਖ ਮੁਕਾਬਲਾ

ਤਰਕਸ਼ੀਲ ਸੋਸਾਇਟੀ ਦੀ ਧੂਰੀ ਇਕਾਈ ਵਲੋਂ ਕਰਾਏ ਗਏ ਲੇਖ ਮੁਕਾਬਲੇ ਵਿਚ ਜਿਹੜੇ ਵਿਦਿਆਰਥੀ ਪਹਿਲੇ ਸਥਾਨ ਤੇ ਰਹੇ ਉਹਨਾਂ ਦੇ ਲੇਖ ਪੂਰੇ ਰੂਪ ਵਿਚ ਅਤੇ ਜਿਹੜੇ ਦੂਸਰੇ ਸਥਾਨ ਤੇ ਰਹੇ ਉਹਨਾਂ ਦੇ ਲੇਖਾਂ ਵਿਚੋਂ ਕੁਝ ਹਿੱਸੇ ਅਸੀਂ ਅੱਗੇ ਪ੍ਰਕਾਸ਼ਤ ਕਰ ਰਹੇ ਹਾਂ। ਲੇਖ ਮੁਕਾਬਲੇ ਦੇ ਨਤੀਜੇ ਹੇਠ ਲਿਖੇ ਅਨੁਸਾਰ ਰਹੇ।

ਦਸਵੀਂ ਤੀਕ ਦੇ ਵਿਦਿਆਰਥੀ :—

1. **ਸੋਨੀਆ ਮਿੱਤਲ D/o ਸ੍ਰੀ ਕ੍ਰਿਸ਼ਨ ਕੁਮਾਰ**
   ਸਰਕਾਰੀ ਕੰਨਿਆ ਹਾਈ ਸਕੂਲ, ਧੂਰੀ।
2. **ਅੰਮ੍ਰਿਤਪਾਲ ਸਿੰਘ S/o ਸ੍ਰੀ ਹਰਪਾਲ ਸਿੰਘ**
   ਮਾਲਵਾ ਖਾਲਸਾ ਹਾਈ ਸਕੂਲ, ਧੂਰੀ।

10+1 ਅਤੇ 10+2 ਦੇ ਵਿਦਿਆਰਥੀ :—

1. **ਰਣਜੀਤ ਸਿੰਘ S/o ਸ੍ਰੀ ਕਰਨੈਲ ਸਿਘ**
   ਅਕਾਲ ਡਿਗਰੀ ਕਾਲਜ, ਮਸਤੂਆਣਾ।
2. **ਕੁਲਵਿੰਦਰ ਸਿੰਘ S/o ਸ੍ਰੀ ਬਲਬੀਰ ਸਿੰਘ**
   ਅਕਾਲ ਡਿਗਰੀ ਕਾਲਜ, ਮਸਤੂਆਣਾ।

## ਅਧਿਆਤਮਵਾਦ ਅਤੇ ਵਿਗਿਆਮਕ ਸੋਚ

ਅਧਿਆਤਮਵਾਦ ਜਾਂ ਧਰਮ ਪ੍ਰਮਾਤਮਾ ਦੀ ਪੈਦਾਵਾਰ ਨਹੀਂ ਸਗੋਂ ਸਮਾਜ-ਵਿਕਾਸ ਵਿੱਚ ਆਉਣ ਵਾਲੀਆ ਰੁਕਾਵਟਾਂ ਦੀ ਪੈਦਾਵਾਰ ਹਨ। ਕਹਿੰਦੇ ਹਨ ਕਿ ਪ੍ਰੇਮ ਅੰਨ੍ਹਾਂ ਹੁੰਦਾ ਹੈ ਪ੍ਰੰਤੂ ਅਧਿਆਤਮਵਾਦ ਵੀ ਇਸ ਤੋਂ ਘੱਟ ਨਹੀਂ ਇਹ ਵੀ ਪ੍ਰੇਮ ਰੂਪੀ ਸਿੱਕੇ ਦਾ ਦੂਸਰਾ ਪਾਸਾ ਹੈ। ਲੋਕਾਂ ਵਿੱਚ ਅਜੇ ਵੀ ਤਰ੍ਹਾਂ-ਤਰ੍ਹਾਂ ਦੇ ਵਹਿਮ-ਭਰਮ ਫੈਲੇ ਹੋਏ ਹਨ। ਦੇਸ਼, ਪ੍ਰਦੇਸ਼ ਵਿਚ ਅਜੇ ਵੀ ਅਧਿਆਤਮਵਾਦ ਦੀ ਹੋਂਦ ਕਾਇਮ ਹੈ। ਇੱਥੋਂ ਤੱਕ ਕਿ ਕਈ ਪੜ੍ਹੇ ਲਿਖੇ ਲੋਕ ਵੀ ਇਸ ਮੂਰਖਤਾ ਦਾ ਸ਼ਿਕਾਰ ਹਨ। ਟੂਣੇਂ-ਟਾਮਣਾਂ ਤੇ ਠੱਗੀ ਦਾ ਬਾਜ਼ਾਰ ਹਮੇਸ਼ਾਂ ਗਰਮ ਰਹਿੰਦਾ ਹੈ। ਇਸ ਲਈ ਸਾਨੂੰ ਬੁੱਧੀ ਤੇ ਪ੍ਰਮਾਣ ਤੋਂ ਕੰਮ ਲੈਣਾ ਚਾਹੀਦਾ ਹੈ। ਜੇ ਅਸੀਂ ਬੇਮੁੱਲੇ ਹੀਰੇ ਪ੍ਰਾਪਤ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਵਿਗਿਆਨ ਦੇ ਅਨੁਯਾਈ ਹੋਣਾ ਚਾਹੀਦਾ ਹੈ।

ਅੱਜ ਤੋਂ ਲੱਗਭੱਗ 40 ਹਜ਼ਾਰ ਸਾਲ ਪਹਿਲਾਂ ਜਦੋਂ ਮਨੁੱਖ ਨੇ ਜਾਨਵਰਾਂ ਤੋਂ ਆਪਣੀ ਵੱਖਰੀ ਪਹਿਚਾਣ ਬਣਾਈ ਤਾਂ ਮਨੁੱਖ ਵਿੱਚ ਜਾਨਵਰਾਂ ਨਾਲੋਂ ਜੋ ਬਹੁਤ ਵੱਡਾ ਅੰਤਰ ਸੀ ਉਹ ਸੀ ਚੇਤਨਾ। ਮਨੁੱਖ ਆਪਣੇ ਆਲੇ-ਦੁਆਲੇ ਬਾਰੇ ਜਾਨਣ ਅਤੇ ਉਸ ਨੂੰ ਆਪਣੇ ਲਾਭ ਦੇ ਲਈ ਵਰਤਣ ਲਈ ਸੋਚਣ ਲੱਗਾ। ਜਿਵੇਂ **ਅਚਾਨਕ ਕਿਤੇ ਅੱਗ ਲੱਗਣ ਨਾਲ ਕੁਝ ਲੋਕ ਤਾਂ ਇਸਨੂੰ ਗੈਬੀ ਸ਼ਕਤੀ ਦਾ ਪ੍ਰਤੀਕ ਸਮਝਦੇ। ਪਰ ਕੁਝ ਲੋਕਾਂ ਨੇ ਇਸ ਅੱਗ ਵਿੱਚ ਕੱਚਾ ਮਾਸ ਭੁੰਨ ਕੇ ਖਾਣਾ ਸ਼ੁਰੂ ਕੀਤਾ ਜੋ ਉਹਨਾਂ ਨੂੰ ਵਧੇਰੇ ਸਵਾਦੀ ਲੱਗਾ। ਉਹ ਆਪਣੇ ਆਪ ਆਪਣੀ ਇੱਛਾ ਮੁਤਾਬਿਕ ਅੱਗ ਪੈਦਾ ਕਰਨ ਦੇ ਢੰਗਾਂ ਬਾਰੇ ਸੋਚਣ ਲੱਗੇ। ਅਸਲ ਵਿੱਚ ਇਹ ਹੀ ਦੋ ਫਲ-ਸਫਿਆਂ ਦੀ ਸ਼ੁਰੂਆਤ ਸੀ। ਪਹਿਲਾ ਫ਼ਲਸਲਾ ਜੋ ਅੱਗ ਨੂੰ ਕਿਸੇ ਗੈਬੀ ਸ਼ਕਤੀ ਦੁਆਰਾ ਅਗਨੀ ਦੇਵਤਾ ਸਮਝਦਾ ਹੈ ਉਹ ਅਧਿਆਤਮਵਾਦੀ ਫਲਸਫਾ ਹੈ। ਜੋ ਅੱਗ ਨੂੰ ਆਪਣੇ-ਆਪ, ਆਪਣੀ ਇੱਛਾ ਮੁਤਾਬਿਕ ਪੈਦਾ ਕਰਨ ਦੀ ਸਵੈ-ਇੱਛਾ ਰੱਖਦਾ ਹੈ ਉਹ ਵਿਗਿਆਨਕ ਫਲਸਫਾ ਹੈ।**

ਇਸੇ ਤਰ੍ਹਾਂ ਇਤਿਹਾਸ ਵਿਚ ਅਨੇਕਾਂ ਘਟਨਾਵਾਂ ਘਟੀਆ ਜਿਵੇਂ ਨੀਲ ਨਦੀ ਵਿੱਚ ਹੜ ਆਉਣਾ, ਭੂਚਾਲ ਆਉਣਾ, ਅਨੇਕਾਂ ਮਹਾਂ-ਮਾਰੀਆਂ ਦਾ ਫੈਲਣਾ ਆਦਿ। ਅਧਿਆਤਮਵਾਦੀ ਇਸਨੂੰ ਰੱਬੀ ਕਰਾਮਾਤ ਜਾਂ ਰੱਬੀ ਵਿਪਤਾ ਕਹਿ ਕੇ ਚੁੱਪ ਹੋ ਜਾਂਦੇ। ਕਿਉਂਕਿ ਇਹ ਰਾਹ ਬਹੁਤ ਸੌਖਾ ਸੀ ਪਰ ਵਿਗਿਆਨਕ ਫਲਸਫੇ ਨੇ ਇਹਨਾਂ ਦੇ ਕਾਰਨਾਂ ਦੀ ਘੋਖ ਪੜਤਾਲ ਕਰਕੇ ਸਮਾਜ ਨੂੰ ਨੁਕਸਾਨਦੇਹ ਵਰਤਾਰਿਆਂ ਤੋਂ ਬਚਾਉਣ ਲਈ ਸਮਾਜ ਲਈ ਲਾਭਦਾਇਕ ਵਰਤਾਰਿਆਂ



ਦੀ ਖੋਜ ਵਿੱਚ ਲੱਗ ਗਏ। ਅਸਲ ਵਿੱਚ ਪੱਥਰ ਨਾਲ ਪੱਥਰ ਰਗੜਕੇ ਅੱਗ ਪੈਦਾ ਕਰਨ ਦੀ ਖੋਜ, ਕਣਕ ਦੇ ਬੂਟੇ ਦੀ ਖੋਜ, ਧਰਤੀ ਵਿੱਚੋਂ ਪਾਣੀ ਕੱਢਣ ਦੀ ਖੋਜ, ਉਸ ਵੇਲੇ ਦੀ ਵਿਗਿਆਨਕ ਸੋਚ ਦਾ ਨਤੀਜਾ ਹੈ।

ਮਨੁੱਖ ਅੱਜ ਜੋ ਸੱਖ ਸਹੂਲਤਾਂ ਮਾਣ ਰਿਹਾ ਹੈ ਇਹ ਵਿਗਿਆਨਕ ਸੋਚ ਦਾ ਹੀ ਨਤੀਜਾ ਹਨ। ਮੋਟਰਾਂ, ਕਾਰਾਂ, ਟੈਲੀਵਿਯਨ ਆਦਿ ਸਭ ਵਸਤੂਆਂ ਵਿਗਿਆਨਕ ਸੋਚ ਦੀ ਹੀ ਦੇਣ ਹਨ। ਕੁਝ ਸਮਾਂ ਪਹਿਲਾਂ ਹਜ਼ਾਰਾਂ ਬੱਚੇ ਟੀ. ਬੀ. ਹੈਜਾ ਆਦਿ ਨਾਲ ਮਰ ਜਾਂਦੇ ਸਨ। ਅਧਿਆਤਮਵਾਦੀ ਇਸਨੂੰ ਰੱਬੀ ਕਰੋਪੀ ਕਹਿ ਚੁੱਪ ਹੋ ਜਾਂਦੇ ਸਨ ਪਰ ਵਿਗਿਆ-ਨਕ ਫਲਸਫੇ ਨੇ ਇਹਨਾਂ ਬੀਮਾਰੀਆਂ ਦੇ ਵਰਤਾਰਿਆਂ ਨੂੰ ਖੋਜ ਕੇ ਇਹਨਾਂ ਬੀਮਾਰੀਆਂ ਦੇ ਟੀਕੇ ਤਿਆਰ ਕੀਤੇ।

ਅਧਿਆਤਮਵਾਦੀ ਫਲਸਫਾ ਇਸ ਗੱਲ ਵਿੱਚ ਵਿਸ਼-ਵਾਸ਼ ਕਰਦਾ ਹੈ ਕਿ ਉਹ ਆਦਿ ਕਾਲ ਤੋਂ ਹੀ ਇਸੇ ਤਰ੍ਹਾਂ ਹੈ। ਇਸ ਵਿੱਚ ਕੋਈ ਤਬਦੀਲੀ ਸਿਰਫ ਉੱਪਰਲੇ (ਰੱਬ) ਦੀ ਮਰਜ਼ੀ ਨਾਲ ਹੀ ਹੁੰਦੀ ਹੈ ਜਾਂ ਸੰਭਵ ਹੈ ਅਤੇ ਮਨੁੱਖ ਇਸ ਵਿੱਚ ਕੋਈ ਦਖਲ ਨਹੀਂ ਦੇ ਸਕਦਾ ਪਰ ਇਤਿਹਾਸ ਗਵਾਹ ਹੈ ਕਿ ਫਲਸਫੇ ਨੇ ਚੇਚਕ, ਖਸਰਾ ਆਦਿ 'ਦੇਵੀ' ਬੀਮਾਰੀਆਂ ਦਾ ਖਾਤਮਾ ਕਰਕੇ ਕੁਦਰਤ ਦੇ ਇਸ ਪ੍ਰਬੰਧ ਵਿੱਚ ਸਾਰਥਕ ਦਖਲ ਦਿੱਤਾ ਹੈ।

ਜਦੋਂ ਅਸੀਂ ਸਮਾਜਿਕ ਖੇਤਰ ਵਿਚ ਜਾਂਦੇ ਹਾਂ ਤਾਂ ਦੇਖਦੇ ਹਾਂ ਕਿ ਗਰੀਬ ਦਿਨੋਂ ਦਿਨ ਗਰੀਬ ਅਤੇ ਅਮੀਰ ਆਏ ਦਿਨ ਆਪਣੀ ਪੂੰਜੀ ਵਿੱਚ ਵਾਧਾ ਕਰ ਰਿਹਾ ਹੈ। ਅਧਿਆਤਮਵਾਦੀ ਫਲਸਫਾ ਸਿਖਾਉਂਦਾ ਹੈ ਕਿ ਗਰੀਬ ਦੀ ਗਰੀਬੀ ਅਤੇ ਅਮੀਰ ਦੀ ਅਮੀਰੀ ਉਸਦੇ ਪਿਛਲੇ ਕਰਮਾਂ ਦਾ ਫਲ ਹੈ ਪਰ ਵਿਗਿਆਨਕ ਫਲਸਫਾ ਇਸਦੀ ਚੀਰ ਫਾੜ ਕਰਦਾ ਹੈ ਅਤੇ ਦੱਸਦਾ ਹੈ ਕਿ ਗਰੀਬ ਇਸ ਲਈ ਗਰੀਬ ਹੋ ਰਿਹ ਹੈ ਕਿਉਂਕਿ ਅਮੀਰ ਹੋਰ ਅਮੀਰ ਹੋ ਰਿਹਾ ਹੈ। ਗਰੀਬ ਦੀ ਗਰੀਬੀ ਦੂਸਰੇ ਦੀ ਅਮੀਰੀ ਕਾਰਨ ਹੈ। ਅਮੀਰ, ਗਰੀਬ ਦੀ ਮਿਹਨਤ ਸ਼ਕਤੀ ਅਤੇ ਦਿਮਾਗੀ ਸ਼ਕਤੀ ਦੀ ਲੁੱਟ ਕਰਦਾ ਹੈ। ਇਸ ਲਈ ਵਿਗਿਆਨਕ ਫਲਸਫਾ ਸਮਾਜਵਾਦੀ ਪ੍ਰਣਾਲੀ ਦੀ ਵਕਾਲਤ ਕਰਦਾ ਹੈ। ਘਰ ਵਿੱਚ ਅਚਾਨਕ ਕਿਸੇ ਬੱਚੇ ਦੀ ਮੌਤ ਹੋ ਜਾਂਦੀ ਹੈ ਤਾਂ ਅਧਿਆਤਮਵਾਦੀ ਇਸਨੂੰ ਰੱਬੀ ਭਾਣਾ ਮੰਨ ਕੇ ਸਬਰ ਕਰਨ ਲਈ ਪ੍ਰੇਰਦਾ ਹੈ ਜਦੋਂ ਕਿ ਵਿਗਿਆਨਕ ਫਲਸਫਾ ਇਸਦੇ ਮੁੱਖ ਕਾਰਨ ਜਿਵੇਂ ਡਾਕਟਰੀ ਸਹੂਲਤਾਂ ਦਾ ਘੱਟ ਹੋਣਾ ਆਦਿ ਕਾਰਨਾਂ ਨੂੰ ਮੁੱਖ ਰੱਖ ਕੇ ਅੱਗੇ ਤੋਂ ਇਹਨਾਂ ਕਾਰਨਾਂ ਨੂੰ ਦੂਰ ਕਰਨ ਲਈ ਚੇਤੰਨ ਕਰਦਾ ਹੈ।

ਨਿੱਤ ਹੁੰਦੀਆਂ ਬੱਸ ਦੁਰਘਟਨਾਵਾਂ, ਕਾਰ ਦੁਰਘਟਨਾਵਾਂ, ਹਵਾਈ ਜਹਾਜ਼ਾਂ ਦੇ ਹਾਦਸੇ ਆਦਿ ਅਧਿਆਤਮਵਾਦੀ ਇਸਨੂੰ ਪੱਕੀਆਂ ਥਾਵਾਂ ਜਾਂ ਰੱਬੀ ਭਾਣਾ ਕਹਿ ਕੇ ਟਾਲ ਜਾਂਦੇ ਹਨ। ਪਰ ਵਿਗਿਆਨਕ ਫਲਫਸਾ ਇਸਦੇ ਮੁੱਖ ਕਾਰਨ ਜਿਵੇਂ ਬੱਸਾਂ ਦੀ ਮੰਦੀ ਹਾਲਤ, ਘਟੀਆ ਟਾਇਰ, ਸ਼ਰਾਬੀ ਡਰਾਇਵਰ, ਟੁੱਟੀਆਂ ਸੜਕਾਂ ਆਦਿ ਨੂੰ ਦੂਰ ਕਰਨ ਲਈ ਚੇਤਨ ਕਰਦੇ ਹਨ।

ਅੰਤ ਵਿੱਚ ਮੈਂ ਇਹੀ ਕਹਿੰਦੀ ਹਾਂ ਕਿ ਇਹ ਵਿਗਿ-ਆਨਕ ਫਲਸਫਾ ਹੀ ਹੈ ਜਿਸ ਨੇ ਸਮਾਜ ਨੂੰ ਸੁੱਖਾਂ ਅਤੇ ਸਹੂਲਤਾਂ ਨਾਲ ਭਰਭੂਰ ਬਣਾਇਆ ਹੈ ਸਮਾਜ ਵਿਚੋਂ ਕਾਣੀ ਵੰਡ ਨੂੰ ਖਤਮ ਕਰਨ ਲਈ, ਸਮਾਜ ਵਿੱਚ ਆਰਥਿਕ ਅਤੇ ਸਮਾਜਿਕ ਸਮਾਨਤਾ ਲਿਆਉਣ ਲਈ ਵਿਗਿਆਨਕ ਫਲਸਫਾ ਹੀ ਸਹੀ ਸੇਧ ਦੇ ਸਕਦਾ ਹੈ। ਇਸ ਲਈ ਸਾਰੇ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਉਹ ਵਿਗਿਆਨਕ ਸੋਚ ਅਪਣਾ ਕੇ ਸਮਾਜ ਨੂੰ ਸਹੀ ਲੀਹਾਂ ਤੇ ਤੋਰਣ ਲਈ ਲੋਕ ਪੱਖੀ ਕਿਰਦਾਰ ਨਿਭਾਉਣਾ।

ਸੋਨੀਆ ਮਿੱਤਲ ਨੌਵੀਂ
ਸਰਕਾਰੀ ਕੰਨਿਆ ਹਾਈ ਸਕੂਲ, ਧੂਰੀ

●

## ਅਧਿਆਤਮਵਾਦ ਅਤੇ ਵਿਗਿਆਨਕ ਸੋਚ

ਅਜੋਕੇ ਯੁੱਗ ਵਿਚ ਅਧਿਆਤਮਵਾਦ ਅਤੇ ਵਿਗਿਆ-ਨਕ ਸੋਚ ਦੀ ਬੜੀ ਤਕੜੀ ਕਸ਼ਮਕਸ਼ ਚੱਲ ਰਹੀ ਹੈ। ਕੋਈ ਸਮਾਂ ਸੀ ਜਦ ਅਧਿਆਤਮਵਾਦ ਯਾਨੀ ਗੈਬੀ ਸ਼ਕਤੀ ਨੂੰ ਪਹਿਲ ਦਿੰਦੇ ਵਿਚਾਰਾਂ ਦਾ ਬੋਲਬਾਲਾ ਸੀ ਤੇ ਵਿਗਿਆਨਕ ਸੋਚ ਇਹਨਾਂ ਬਿਮਾਰ ਵਿਚਾਰਾਂ ਦੇ ਭਾਰ ਹੇਠ ਸਹਿਕ ਰਹੀ

ਸੀ। ਪਰ ਅੱਜ ਇਹ ਅਧਿਆਤਮਵਾਦ ਨੂੰ ਪਿਛਾੜਨ ਦੇ ਕਾਬਲ ਹੋ ਗਈ ਹੈ।

ਅਜੋਕਾ ਸਮਾਜ ਆਸਤਿਕਾਂ ਯਾਨੀ ਕਿ ਅਧਿਆਤਮ-ਵਾਦ ਨੂੰ ਮੰਨਣ ਵਾਲਿਆਂ ਅਤੇ ਨਾਸਤਿਕਾਂ ਯਾਨੀ ਕਿ ਵਿਗਿਆਨਕ ਸੋਚ ਦੇ ਪਹਿਰੇਦਾਰਾਂ ਵਿਚ ਵੰਡਿਆ ਹੋਇਆ ਹੈ। ਸਮੇਂ ਦੇ ਨਾਲ-ਨਾਲ ਨਾਸਤਿਕਾਂ ਦੀ ਗਿਣਤੀ ਵਧੀ ਜਾਣੀ ਕੋਈ ਅਜੀਬ ਗਲ ਨਹੀਂ। ਕਾਰਣਵਾਦ ਜਾਂ ਹਰ ਇਕ ਗੱਲ ਦੀ ਤਹਿ ਤੱਕ ਜਾਣਾ ਜਾਂ ਇਹ ਕਹਿ ਲਓ ਕਿ ਕੀ, ਕਿਉਂ ਤੇ ਕਿਵੇਂ, ਵਿਗਿਆਨ ਦੇ ਮੁੱਖ ਤੱਤ ਹਨ। ਜ਼ੋ ਵੀ ਗੱਲ ਵਿਗਿਆਨ ਦੀ ਕਸੌਟੀ ਤੇ ਪੂਰੀ ਉੱਤਰਦੀ ਹੈ ਉਸਨੂੰ ਸੱਚ ਮੰਨ ਲਿਆ ਜਾਂਦਾ ਹੈ। ਜੋ ਗੱਲ ਵਿਗਿਆਨ ਦੀ ਕਸੌਟੀ ਤੇ ਪੂਰੀ ਨਹੀਂ ਉੱਤਰਦੀ ਉਸ ਹਰ ਗੱਲ ਨੂੰ ਗੈਰ ਵਿਗਿਆਨਕ ਹੀ ਕਿਹਾ ਜਾਂਦਾ ਹੈ। ਗੈਰ-ਵਿਗਿਆਨਕ ਗੱਲ ਲਈ ਜਾਂ ਅਧਿਆਤਮਵਾਦ ਨੂੰ ਸਿਰਮੌਰ ਸਮਝਦੇ ਵਿਚਾਰ ਲਈ ਵਿਗਿਆਨ ਦੀ ਬੁੱਕਲ ਵਿਚ ਕੋਈ ਥਾਂ ਨਹੀਂ ਰਹੀ। ਜੋ ਅਸਲ ਤੌਰ ਤੇ ਕਿਸੇ ਗੱਲ ਨੂੰ ਵਿਗਿਆਨਕ ਉਦੋਂ ਹੀ ਗਰਦਾਨਿਆ ਜਾਵੇਗਾ ਜੇਕਰ ਉਹ ਹਰ ਦੇਸ਼ ਦੇ ਵਿਗਿਆਨੀ ਦੀ ਕਸੌਟੀ ਤੇ ਪੂਰੀ ਉੱਤਰਦੀ ਹੈ। ਸੋ ਕਿਸੇ ਵੀ ਗੱਲ ਦੀ ਬਿਨਾ ਵਿਚਾਰੇ ਪਰਖੇ ਸੱਚ ਮੰਨਣ ਦੀ ਲੋੜ ਨਹੀਂ।

ਪ੍ਰਾਚੀਨ ਯੁੱਗ ਤੋਂ ਹੀ ਅਧਿਆਤਮਵਾਦ ਤੇ ਵਿਗਿਆ-ਨਿਕ ਵਿਚਾਰਾਂ ਦੀ ਬੜੀ ਖਹਿ ਰਹੀ ਹੈ। ਅਧਿਆਤਮਵਾਦ ਨੇ ਹਰ ਕਾਢ ਨੂੰ ਬੜਾ ਸਮਾਂ ਪਿੱਛੇ ਧਕੇਲਿਆ ਹੈ ਡਾਕਟਰੀ ਵਿਗਿਆਨ ਵਿਚ ਇਸਨੇ ਬੜੀਆਂ ਰੁਕਾਵਟਾਂ ਖੜ੍ਹੀਆਂ ਕੀਤੀਆਂ। ਜਦੋਂ ਇਕ ਵਿਗਿਆਨੀ ਵਾਮੀਲੀਅਸ ਨੇ ਕਬਰਾਂ ਚੋਂ ਮੁਰਦੇ ਚੁਰਾ ਕੇ ਉਹਨਾਂ ਦੀ ਚੀਰ ਫਾੜ ਕਰਨੀ ਸ਼ੁਰੂ ਕੀਤੀ ਉਸ ਸਮੇਂ ਦੇ ਧਾਰਮਿਕ ਬੁੱਧੀਜੀਵੀ ਅਖਵਾਉਣ ਵਾਲੇ ਬੰਦਿਆਂ ਨੇ ਉਸਨੂੰ ਸਖਤ ਸਜਾ ਦਿੱਤੀ। ਵਿਲੀਅਮ ਹਾਰਵੇ ਨੇ ਜੀਵਤ ਸਰੀਰ ਵਿਚ ਖੂਨ ਦੇ ਦੌਰੇ ਨੂੰ ਦੇਖਿਆ। ਅਜਿਹਾ ਕਰਨ ਬਦਲੇ ਉਸਨੂੰ ਵੀ ਔਕੜਾਂ ਦਾ ਸਾਹਮਣਾ ਕਰਨਾ ਪਿਆ। ਪਰ ਅੱਜ ਡਾਕਟਰੀ ਵਿਗਿਆਨ ਆਪਣੀ ਸਿਖਰ ਤੇ ਪਹੁੰਚ ਗਿਆ ਹੈ। ਇਹ ਵਿਗਿਆਨ ਦੀ ਅਧਿਆਤਮਵਾਦ ਤੇ ਇੱਕ ਵੱਡੀ ਜਿੱਤ ਹੈ।

ਬਰੂਨੋ ਨੇ ਜਦੋਂ ਕਾਪਰਨਿਕਸ ਦੀ ਖੋਜ ਨੂੰ ਪਰਚਾਰਿਆ ਅਤੇ ਕਿਹਾ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ ਤੇ ਦੂਸਰੇ ਗ੍ਰਹਿ ਵੀ ਤਾਂ ਉਸਨੂੰ ਉਸ ਬਦਲੇ **ਮੌਤ ਦੀ ਸਜ਼ਾ ਦਿੱਤੀ ਗਈ।** ਕਿਉਂਕਿ ਬਾਈਬਲ ਵਿਚ ਤਾਂ ਲਿਖਿਆ ਸੀ ਕਿ ਸੂਰਜ ਧਰਤੀ ਦੁਆਲੇ ਘੁੰਮਦਾ ਹੈ।

ਅਧਿਆਤਮਵਾਦ ਨੇ ਸਮਾਜ ਵਿਚ ਇੰਨੇ ਪੈਰ ਜਮਾਏ ਹੋਏ ਹਨ ਕਿ ਥੋੜੇ ਕੀਤਿਆਂ ਇਸਦਾਂ ਅੰਤ ਸੰਭਵ ਨਹੀਂ। ਅਧਿਆਤਮਿਕ ਸੋਚ ਵਾਲੇ ਬੰਦਿਆਂ ਦਾ ਵਿਚਾਰ ਹੈ ਕਿ ਮਰਨ ਤੋਂ ਬਾਅਦ ਮਨੁੱਖ ਭੂਤ-ਪ੍ਰੇਤ ਦੀ ਜੂਨ ਪੈ ਜਾਂਦਾ ਹੈ। ਪਰ ਅੱਜ ਵਿਗਿਆਨਿਕ ਖੋਜਾਂ ਨੇ ਇਹ ਸਿੱਧ ਕਰ ਦਿੱਤਾ ਹੈ। ਕਿ ਅਜਿਹਾ ਕੁੱਝ ਵੀ ਨਹੀਂ ਵਾਪਰਦਾ। ਮਰਨ ਤੋਂ ਬਾਅਦ ਮਨੁੱਖ ਰਾਖ ਦੀ ਮੁੱਠ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ ਨਰਕ ਤੇ ਸਵਰਗ ਸਿਰਫ ਇਥੇ ਹੀ ਹਨ। ਮਰਨ ਤੋਂ ਬਾਅਦ ਸਵਾਰਗਾਂ ਦਾ ਲਾਅਰਾ ਵੀ ਅਧਿਆਤਮਵਾਦੀਆਂ ਨੇ ਆਪਣਾ ਤੋਰੀ ਫੁੱਲਕਾ ਚਲਾਉਣ ਲਈ ਹੀ ਦਿੱਤਾ ਹੋਇਆ ਹੈ। ਹਾਂ ਮਨੁੱਖ ਕੁਝ ਕਾਰਨਾਂ ਕਰਕੇ ਮਾਨਸਿਕ ਰੋਗਾਂ ਦਾ ਸ਼ਿਕਾਰ ਹੋ ਜਾਂਦਾ ਹੈ ਜਿਸ ਕਰਕੇ ਉਹ ਅਖੌਤੀ ਭੂਤਾਂ ਪ੍ਰੇਤਾਂ ਵਾਂਗ ਵਿਵਹਾਰ ਕਰਨ ਲੱਗ ਪੈਂਦਾ ਹੈ। ਇਨ੍ਹਾਂ ਰੋਗਾਂ ਨੂੰ ਅੱਜ ਵਿਗਿਆਨਕ ਢੰਗਾਂ ਨਾਲ ਸਹਿਜੇ ਹੀ ਸੁਲਝਾਇਆ ਜਾ ਸਕਦਾ ਹੈ। ਹਿਪਨੋਟਿਜ਼ਮ ਜਾਂ ਸਮੋਹਕ ਨੀਂਦ ਨਾਲ ਰੋਗ ਦੂਰ ਕਰਨ ਦੇ ਤਰੀਕੇ ਨੇ ਇਸ ਖੇਤਰ ਵਿਚ ਬਡਮੁੱਲਾ ਯੋਗਦਾਨ ਪਾਇਆ ਹੈ। ਹੁਣ ਅਧਿਆਤਮਕ ਵਿਚਾਰਾਂ ਦੇ ਲੋਕ ਅਜਿਹਾ ਮੰਨਣ ਲਈ ਤਿਆਰ ਨੀਂ ਹੁੰਦੇ। ਉਹ ਭੂਤਾਂ ਪ੍ਰੇਤਾਂ ਦੀ ਹੋਂਦ ਤੇ ਆਪਣਾ ਅੜੀਅਲ ਵਤੀਰਾ ਹੀ ਗ੍ਰਹਿਣ ਕਰੀ ਰਖਦੇ ਹਨ ਪਰ ਜੇਕਰ ਉਹਨਾਂ ਦੀ ਇਹ ਧਾਰਨਾ ਸੱਚ ਹੁੰਦੀ ਤਾਂ ਪਿਛਲੇ ਕਈ ਸਾਲਾਂ ਤੋਂ ਕਾਇਮ ਹੋਈ ਤਰਕਸ਼ੀਲ ਸੁਸਾਇਟੀ ਨੂੰ ਸਿਰ ਚੁੱਕਣ ਦਾ ਮੌਕਾ ਨਾ ਮਿਲਦਾ। ਇਸ ਸੁਸਾਇਟੀ ਵੱਲੋਂ 1 ਲੱਖ ਰੁਪਏ ਦਾ ਇਨਾਮ ਐਲਾਨ ਕੀਤਾ ਹੋਇਆ ਹੈ ਕਿਉਸ ਵਿਅਕਤੀ ਨੂੰ ਜੋ ਆਪਣੀ ਗੈਬੀ ਸ਼ਕਤੀ ਨਾਲ ਆਪਣਾ ਅਸਰ ਦਿਖਾ ਸਕੇ। ਅੱਜ ਤੱਕ ਕਿਸੇ ਦਾ ਇਨਾਮ ਨਾ ਜਿੱਤ ਸਕਣਾ ਇਸੇ ਗੱਲ ਵੱਲ ਸੰਕੇਤ ਕਰਦਾ ਹੈ ਕਿ ਭੂਤਾਂ ਪ੍ਰੇਤਾਂ ਆਦਿ ਦੀ ਕੋਈ ਹੋਂਦ ਨਹੀਂ ਹੁੰਦੀ ਸੋ ਅਜਿਹੇ ਵਿਚਾਰ ਨੂੰ ਤਿਆਗਣ ਵਿਚ ਹੀ ਭਲਾ ਹੈ।



ਅਧਿਆਤਮਕ ਲੋਕ ਕਹਿਣਗੇ ਕਿ ਸਰੀਰ ਨੂੰ ਰੱਬ ਨੇ ਹੀ ਘੜਿਆ ਹੈ। ਉਸਨੇ ਹਰ ਇੱਕ ਚੀਜ ਨੂੰ ਉਸਦੀ ਲੋੜ ਮੁਤਾਬਿਕ ਬਣਾਇਆ ਹੈ। ਪਰ ਵਿਗਿਆਨੀਆਂ ਨੇ ਇਹਨਾਂ ਸਾਰੀਆਂ ਧਾਰਨਾਵਾਂ ਨੂੰ ਬੇਬੁਨਿਆਦ ਕਰਾਰ ਦਿੱਤਾ। ਮਨੁੱਖੀ ਸਰੀਰ ਵਿਚ ਬਹੁਤ ਸਾਰੇ ਅਜਿਹੇ ਅੰਗ ਹਨ ਜਿਹਨਾਂ ਦੀ ਸਰੀਰ ਨੂੰ ਉੱਕਾ ਹੀ ਲੋੜ ਨਹੀਂ ਤੇ ਇਹ ਸਰੀਰ ਲਈ ਖਤਰੇ ਦਾ ਕਾਰਨ ਬਣਦੇ ਹਨ। ਜਿਵੇਂ ਮਨੁੱਖੀ ਵੱਡੀ ਆਂਦਰ ਵਿਚ ਇਕ ਅੰਗ ਹੁੰਦਾ ਹੈ। ਜਿਸਨੂੰ ਵਰਮੀਫਾਰਮ ਅਪੈਂਡਿਕਸ ਕਿਹਾ ਜਾਂਦਾ ਹੈ। ਇਸ ਵਿਚ ਭੋਜਨ ਦੇ ਕਿਣਕੇ ਜਮਾਂ ਹੋ ਕੇ ਬੈਕਟੀਰੀਆਂ ਦੇ ਵਧਣ ਫੁੱਲਣ ਨੂੰ ਥਾਂ ਦਿੰਦੇ ਹਨ ਜੋ ਘਾਤਕ ਹੁੰਦਾ ਹੈ। ਜੋ ਅਪੈਂਡੇਸਾਈਟਿਸ ਰੋਗ ਦਾ ਕਾਰਨ ਬਣਦੇ ਹਨ ਜੋ ਘਾਤਕ ਹੁੰਦਾ ਹੈ। ਇਸ ਤਰ੍ਹਾਂ ਅੱਖ ਵਿਚਇਕ ਝਿੱਲੀ ਹੁੰਦੀ ਹੈ। ਇਹ ਮਨੁੱਖ ਵਿਚ ਘਟਦੀ ਘਟਦੀ ਖਤਮ ਹੋਣ ਤੱਕ ਆ ਜਾਂਦੀ ਹੈ ਤੇ ਇਹੋ ਝਿੱਲੀ ਕਬੂਤਰ ਆਦਿ ਵਿਚ ਖਤਰੇ ਵੇਲੇ ਅੱਖ ਨੂੰ ਢੱਕਣ ਦਾ ਕੰਮ ਕਰਦੀ ਹੈ ਤੇ ਅੱਖ ਦੇ ਉਪਰਲੇ ਭਾਗ ਨੂੰ ਸਾਫ ਰੱਖਦੀ ਹੈ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਅੰਗਾਂ ਦੀਆਂ ਉਦਾਹਰਨਾਂ ਦਿੱਤੀਆਂ ਜਾ ਸਕਦੀਆਂ ਹਨ ਜੋ ਸਰੀਰ ਲਈ ਫਾਲਤੂ ਹੀ ਸਾਬਤ ਹੁੰਦੇ ਹਨ।

ਇਸ ਤੋਂ ਬਿਨ੍ਹਾਂ ਨਿੱਤ ਪ੍ਰਤੀ ਜਿੰਦਗੀ ਵਿਚ ਬਹੁਤ ਸਾਰੇ ਵਹਿਮ ਭਰਮ ਪ੍ਰਚੱਲਤ ਹਨ ਜੋ ਸਾਡੀ ਜਿੰਦਗੀ ਦੀ ਰਫਤਾਰ ਨੂੰ ਮੱਠਾ ਕਰਦੇ ਹਨ। ਸਵੇਰੇ ਉਠਦਿਆਂ ਹੀ ਇਹਨਾਂ ਦਾ ਦੌਰ ਸ਼ੁਰੂ ਹੋ ਜਾਂਦਾ ਹੈ। ਇਹ ਵਹਿਮ ਭਰਮ ਇੰਨੇ ਹਨ ਕਿ ਜੇ ਕਰ ਇਨ੍ਹਾਂ ਨੂੰ ਇਕੱਲਿਆਂ-2 ਗਿਣਾਉਣ ਬਹਿ ਜਾਈਏ ਸ਼ਾਇਦ ਲਿਖਣ ਲਈ ਵੀ ਥਾਂ ਨਹੀਂ ਬਚੇਗੀ। ਇਸਤਰੀਆਂ ਪੁਰਸ਼ਾਂ ਦੇ ਮੁਕਾਬਲੇ ਕੁਝ ਜ਼ਿਆਦਾ ਬਹਿਮੀਂ ਹੁੰਦੀਆਂ ਹਨ। ਇਸ ਤੋਂ ਵੀ ਵੱਧ ਹੈਰਾਨੀ ਦੀ ਗੱਲ ਇਹ ਕਿ ਬੜੇ ਪੜ੍ਹੇ ਲਿਖੇ ਲੋਕ ਵੀ ਹੱਦ ਦਰਜੇ ਦੇ ਵਹਿਮੀ ਹੁੰਦੇ ਹਨ। ਪੜ੍ਹੇ ਲਿਖੇ ਬੰਦੇ ਦਾ ਵਹਿਮੀ ਹੋਣਾ ਸਮਾਜ ਲਈ ਬੜਾ ਘਾਤਕ ਹੁੰਦਾ ਹੈ ਕਿਉਂਕਿ ਆਮ ਅਣਪੜ ਲੋਕ ਵੀ ਉਸਦਾ ਪ੍ਰਭਾਵ ਕਬੂਲਦੇ ਹਨ।

ਅੱਜ ਜਦੋਂ ਮਨੁੱਖ ਚੰਨ ਉਪਰ ਆਪਣੀ ਰਿਹਾਇਸ਼-ਗਾਹ ਬਣਾਉਣ ਬਾਰੇ ਸੋਚ ਰਿਹਾ ਹੈ ਤਾਂ ਅਸੀਂ ਘਸੇ ਪਿਟੇ ਵਿਚਾਰਾਂ ਦੀ ਜਿੱਲ੍ਹਣ ਵਿੱਚ ਫਸੇ ਅਧਿਆਤਮਵਾਦ ਨੂੰ ਜੱਫਾ ਮਾਰੀ ਬੈਠੇ ਹਾਂ। ਅੱਜ ਲੋੜ ਹੈ ਵਿਗਿਆਨਿਕ ਵਿਚਾਰਾਂ ਦੇ ਧਾਰਨੀ ਬਣਨ ਦੀ। ਘਰ-ਘਰ ਵਿਗਿਆਨਕ ਸੋਚ ਦਾ ਛਿੱਟਾ ਦੇਣਦੀ। ਤਾਂ ਹੀ ਅਸੀਂ ਆਪਣਾ ਤੇ ਦੂਸਰਿਆਂ ਦਾ ਭਲਾ ਕਰ ਸਕਦੇ ਹਾਂ। ਤਦ ਹੀ ਅਧਿਆਤਮਵਾਦ ਦਾ ਅਖੌਤੀ ਭੂਤ ਆਪਣੀ ਹੋਂਦ ਗੁਆ ਸਕਦਾ ਹੈ ਤੇ ਵਹਿਮਾਂ ਭਰਮਾਂ ਦੇ ਖੰਡਰ ਹੋ ਸਕਦੇ ਹਨ। ਮਨੁੱਖ ਦੀ ਲੁੱਟ-ਖਸੁੱਟ ਘਟ ਸਕਦੀ ਹੈ। ਤੇ ਅਸੀਂ ਸਹੀ ਮਾਮਲਿਆਂ 'ਚ ਮਨੁੱਖ ਜਾਤੀ ਵਿਚ ਗਿਣੇ ਜਾ ਸਕਦੇ ਹਾਂ।

ਰਣਜੀਤ ਸਿੰਘ
ਅਕਾਲ ਡਿਗਰੀ ਕਾਲਜ, ਮਸਤੂਆਣਾ

# ਅਧਿਆਤਮਵਾਦ ਅਤੇ ਵਿਗਿਆਨਕ ਸੋਚ

ਅੱਜ ਦਾ ਯੁੱਗ ਵਿਗਿਆਨ ਦਾ ਯੁੱਗ ਹੈ। ਵਿਗਿਆਨ ਦਾ ਅਰਥ ਹੈ ਕਿ ਕਿਸੇ ਵਸਤੂ ਜਾਂ ਘਟਨਾ ਦਾ ਪਤਾ ਲਗਾਉਣਾ ਹੈ ਕਿ ਉਹ ਕਿਵੇਂ ਅਤੇ ਕਿਉਂ ਹੋਈ ? ਅਸੀਂ ਸੰਸਾਰ ਵਿਚ ਹੋਣ ਵਾਲੀਆਂ ਘਟਨਾਵਾਂ ਨੂੰ ਪਰਖਣਾ ਹੈ ਭਾਵੇਂ ਕਿ ਉਹ ਬ੍ਰਹਿਮੰਡ ਦੇ ਕਿਸੇ ਵੀ ਹਿੱਸੇ ਵਿਚ ਹੋਣ। ਸਾਇੰਸ ਦੇ ਅਨੁਸਾਰ ਸਾਡੀ ਪ੍ਰਿਥਵੀ ਤੇ ਸ੍ਰਿਸ਼ਟੀ ਇੱਕ ਦਿਨ ਵਿੱਚ ਨਹੀਂ ਸਗੋਂ ਕਰੋੜਾਂ ਸਾਲਾਂ ਵਿਚ ਵਿਕਸਤ ਹੋਈ। ਇਸਦੀ ਰਚਨਾਂ ਵਿੱਚ ਕਦੇ ਵੀ ਕੋਈ ਖੜੋਤ ਨਹੀਂ ਆਉਂਦੀ ਸਗੋਂ ਤਬਦੀਲੀ ਹੁੰਦੀ ਹੈ। ਹਰ ਇਕ ਵਸਤੂ ਜਾਂ ਵਰਤਾਰੇ ਦੇ ਦੋ ਉਲਟ ਪੱਖ ਹੁੰਦੇ ਹਨ ਜਿੰਨਾਂ ਵਿੱਚ ਵਿਰੋਧ ਹੂੰਦਾ ਹੈ ਅਤੇ ਇਸ ਵਿਰੋਧ ਵਿਚੋਂ ਹੀ ਵਿਕਾਸ ਹੁੰਦਾ ਹੈ। ਕੋਈ ਵਸਤੂ ਖਤਮ ਨਹੀਂ ਹੁੰਦੀ ਸਗੋਂ ਉਸਦਾ ਰੂਪ ਬਦਲ ਜਾਂਦਾ ਹੈ।

ਮਾੜੀ ਗੱਲ ਇਹ ਹੈ ਕਿ ਚਾਹੇ ਅਸੀਂ ਅੱਜ ਪ੍ਰਮਾਣੂ ਯੁੱਗ ਵਿਚ ਰਹਿ ਰਹੇ ਹਾਂ ਪਰ ਸਾਡੇ ਵਿਚੋਂ ਬਹੁਤਿਆਂ ਦੇ ਮਨ ਅਜੇ ਵੀ ਪੱਥਰ ਯੁੱਗ ਨਾਲ ਜੁੜੇ ਹੋਏ ਹਨ। ਇਸਦਾ ਮੁੱਖ ਕਾਰਣ ਇਹ ਹੈ ਕਿ **ਅਸੀਂ ਵਿਗਿਆਨ ਨੂੰ ਤਾਂ ਅਪਣਾ ਲਿਆ ਹੈ ਪਰ ਵਿਗਿਆਨਕ ਸੋਚ ਨੂੰ ਨਹੀਂ ਅਪਣਾ-ਇਆ।** ਲੋੜ ਹੈ ਕਿ ਅਸੀਂ ਹਰ ਇਕ ਘਟਨਾ ਨੂੰ ਵਿਗਿਆ-ਨਕ ਕਸਵੱਟੀ ਰਾਹੀਂ ਪਰਖੀਏ ਅਤੇ ਰੋਜ਼ਾਨਾ ਜੀਵਨ ਵਿੱਚ ਅਪਣਾਈਏ।

ਵਿਗਿਆਨਕ ਸੋਚ ਹਮੇਸ਼ਾਂ ਤੱਥਾਂ ਤੇ ਨਿਰਭਰ ਕਰਦੀ ਹੈ ਇਸ ਦੀ ਵਸਤੂ-ਵਾਚਕਤਾ (objectivity) ਹੀ ਹੈ ਜਿਹੜੀ ਕਿ ਸਾਨੂੰ ਅੰਧ-ਵਿਸ਼ਵਾਸ਼ ਅਤੇ ਤਰਕਹੀਣਤਾ ਤੋਂ ਬਚਾਉਂਦੀ ਹੈ ।

ਵਿਗਿਆਨਕ ਸੋਚ ਦਾ ਅਗਲਾ ਮੁੱਖ ਪੱਖ ਇਸ ਦੀ ਅੰਤਰਰਾਸ਼ਟਰੀ ਦ੍ਰਿਸ਼ਟੀ ਹੈ । ਵਿਗਿਆਨਕ ਵਿਚਾਰ ਹਮੇਸ਼ਾਂ ਹੀ ਰੰਗ ਭੇਦ, ਜਾਤਪਾਤ, ਨਸਲ ਅਤੇ ਫਿਰਕਾਪ੍ਰਸਤੀ ਤੋਂ ਬੇਲਾਗ ਹੂੰਦੇ ਹਨ, ਜਿਵੇਂ ਕਿ ਰੂਸ ਦਾ ਕੋਈ ਵੀ ਭੌਤਿਕ ਵਿਗਿਆਨੀ ਨਿਊਟਨ ਦੀ ਮਹੱਤਤਾ ਤੋਂ ਇਸ ਕਰਕੇ ਇਨਕਾਰੀ ਨਹੀਂ ਹੋਵੇਗਾ ਕਿ ਉਹ ਇਕ ਸਾਮਰਾਜਵਾਦੀ ਦੇਸ਼ ਅਮਰੀਕਾ ਨਾਲ ਸਬੰਧ ਰੱਖਦਾ ਸੀ । ਇਸੇ ਤਰ੍ਹਾਂ ਇਸਾਈ ਦੇਸ਼ਾਂ ਦੇ ਵਿਗਿਆਨੀ ਆਇਨਸਟਾਈਨ ਦੀ ਮਹੱਤਤਾ ਨੂੰ ਅੱਖੋਂ ਓਹਲੇ ਨਹੀਂ ਕਰਨਗੇ ਭਾਵੇਂ ਕਿ ਉਹ ਇਕ ਯਹੂਦੀ ਸੀ ।

ਅੰਮ੍ਰਿਤਪਾਲ ਸਿੰਘ
ਮਾਲਵਾ ਖਾਲਸਾ ਹਾਈ ਸਕੂਲ, ਧੂਰੀ

## ਮੌਜੂਦਾ ਭਾਰਤੀ ਸਮਾਜ 'ਚ ਨੌਜਵਾਨਾਂ ਦਾ ਰੋਲ

ਨੌਜਵਾਨਾਂ ਅੰਦਰ ਪੁਰਾਣੇ ਨੂੰ ਤਬਦੀਲ ਕਰਕੇ ਨਵੇਂ ਨੂੰ ਸਿਰਜਣ ਦੀ ਤਾਂਘ ਹੁੰਦੀ ਹੈ। ਨੌਜਵਾਨਾਂ ਅੰਦਰ ਅਥਾਹ ਜੋਸ਼, ਕੁਰਬਾਨੀ ਦੀ ਭਾਵਨਾ ਅਤੇ ਲੜ ਮਰ ਮਿਟਣ ਦੀ ਖਾਹਿਸ਼ ਹੁੰਦੀ ਹੈ । ਨੌਜਵਾਨ ਸੁਭਾਅ ਪੱਖੋਂ ਹੀ ਖਾੜਕੂ ਹੁੰਦੇ ਹਨ । ਇਤਿਹਾਸ ਤੇ ਨਜ਼ਰ ਮਾਰਿਆਂ ਦੇਖਿਆ ਜਾ ਸਕਦਾ ਹੈ ਕਿ ਕਿਵੇਂ ਨੌਜਵਾਨਾਂ ਨੇ ਅਜ਼ਾਦੀ ਸੰਗਰਾਮ 'ਚ ਹਿੱਸਾ ਪਾਇਆ ਹੈ ।

ਹਰ ਜਮਾਤ ਆਪਣੇ ਹਿਤਾਂ ਮੁਤਾਬਿਕ ਸਮਾਜ 'ਚ ਰੋਲ ਕਰਦੀ ਹੈ । ਨੌਜਵਾਨ ਵੱਖ ਵੱਖ ਜਮਾਤਾਂ 'ਚੋਂ ਆਏ ਹੁੰਦੇ ਹਨ ਜਿਸ ਕਾਰਣ ਇਹਨਾਂ ਦੀ ਆਪਣੀ ਕੋਈ ਜਮਾਤੀ ਸੋਚ ਨਹੀਂ ਹੁੰਦੀ ।

ਨੌਜਵਾਨ ਉਸ ਸਮੇਂ ਤੱਕ ਹੀ ਹਾਂ-ਪੱਖੀ ਰੋਲ ਨਿਭਾ ਸਕਦੇ ਹਨ ਜਦੋਂ ਤੀਕ ਉਹ ਦੱਬੇ ਕੁਚਲੇ ਲੋਕਾਂ ਭਾਵ ਮਜ਼ਦੂਰ ਕਿਸਾਨ ਲਹਿਰ ਨਾਲ ਮਿਲਕੇ ਸੱਤਾ ਤੇ ਕਾਬਜ ਜਮਾਤ ਖਿਲਾਫ ਅੰਦੋਲਨ 'ਚ ਸ਼ਾਮਲ ਹੋਣ । ਇਤਹਾਸ ਗਵਾਹ ਹੈ ਕਿ ਜਦੋਂ ਵੀ ਨੌਜਵਾਨਾਂ ਨੇ ਮਜ਼ਦੂਰ ਜਮਾਤ ਦੀ ਵਿਗਿਆਨਕ ਵਿਚਾਰਧਾਰਾ ਤੇ ਅਧਾਰਿਤ ਸੰਗਰਾਮ ਕੀਤਾ ਹੈ ਤਾਂ ਆਪਣੀ ਮੰਜਿਲ ਵੱਲ ਵਧਦੇ ਰਹੇ ਹਨ ਪ੍ਰੰਤੂ ਜੇ ਨੌਜਵਾਨ ਲਹਿਰ ਸਹੀ ਦ੍ਰਿਸ਼ਟੀਕੋਣ ਨਾਲ ਵਿਗਿਆਨਕ ਰਸਤੇ ਉਪਰ ਨਹੀਂ ਚਲਦੀ ਤਾਂ ਲਹਿਰ ਪਿਛਾਖੜੀ ਰੋਲ ਵੀ ਨਿਭਾ ਸਕਦੀ ਹੈ ।

ਅੱਜ ਜਦੋਂ ਮੌਜੂਦ ਭਾਰਤੀ ਸਮਾਜ ਅੰਦਰ ਅਨੇਕਾਂ ਸਮਸਿਆਵਾਂ ਪੈਦਾ ਹੋ ਗਈਆਂ ਹਨ । ਮਿਹਨਤਕਸ਼ ਲੋਕਾਂ ਦੀ ਲੁੱਟ ਹੋ ਰਹੀ ਹੈ । ਵੱਖ ਵੱਖ ਧਰਮਾਂ ਦੇ ਲੋਕਾਂ ਤੇ ਦਲਿਤਾਂ ਨੂੰ ਦਬਾਇਆ ਤੇ ਲਤਾੜਿਆ ਜਾ ਰਿਹਾ ਹੈ । ਇੱਕ ਦੂਜੇ ਫਿਰਕੇ ਖਿਲਾਫ ਨਫਰਤ ਭਰਕੇ ਫਿਰਕੂ ਦੰਗੇ ਕਰਵਾਏ ਜਾ ਰਹੇ ਹਨ । ਪੰਜਾਬ, ਯੂ.ਪੀ,, ਬਿਹਾਰ, ਕਸ਼ਮੀਰ, ਗੁਜਰਾਤ ਆਦਿ ਸੂਬਿਆਂ 'ਚ ਫਿਰਕੂ ਮਹੌਲ ਬਣਦਾ ਜਾ ਰਿਹਾ ਹੈ । ਲੋਕਾਂ ਦਾ ਸਭਿਆਚਾਰ ਲਿਤਾੜ ਕੇ ਅਤੇ ਇਤਹਾਸ ਵਿਗਾੜ ਕੇ ਪੇਸ਼ ਕੀਤਾ ਜਾ ਰਿਹਾ ਹੈ । ਲੋਕਾਂ ਨੂੰ ਅੰਧਵਿਸ਼ਵਾਸ਼ ਵਹਿਮਾਂ ਭਰਮਾਂ ਤੇ ਧਰਮਾਂ 'ਚ ਉਲਝਾਇਆ ਜਾ ਰਿਹਾ ਹੈ ਤਾਂ ਨੌਜਵਾਨਾਂ ਦਾ ਫਰਜ਼ ਬਣਦਾ ਹੈ ਕਿ ਉਹ ਇਤਹਾਸ ਤੋਂ ਪ੍ਰੇਰਨਾਂ ਲੈਂਦੇ ਹੋਏ ਆਪਣੇ ਵਿਰਸੇ ਦੀ ਰਾਖੀ ਕਰਨ ।

ਮੌਜੂਦਾ ਸੰਘਰਸ਼ਮਈ ਹਾਲਤਾਂ 'ਚ ਨੌਜਵਾਨਾਂ ਨੂੰ ਦੱਬੇ ਕੁਚਲੇ ਲੋਕਾਂ ਦੀ ਜਦੋ ਜਹਿਦ ਨੂੰ ਇੱਕ ਅਜਿਹੀ ਹਕੀਕੀ ਜਦੋ ਜਹਿਦ 'ਚ ਤਬਦੀਲ ਕਰਨ ਲਈ, ਜਿਹੜੀ ਜਾਤ ਪਾਤ, ਧਾਰਮਿਕ ਤੇ ਕੌਮੀ ਵੰਡ-ਵਖਰੇਵਿਆਂ ਤੋਂ ਪਾਕ ਹੋਵੇ, ਯਤਨ ਜੁਟਾਉਣੇ ਚਾਹੀਦੇ ਹਨ । ਜਿਸ ਨਾਲ ਮੌਜੂਦਾ ਸਮਾਜ ਨੂੰ ਢਹਿ ਢੇਰੀ ਕਰਕੇ ਸਾਂਝੀਵਾਲਤਾ ਤੇ ਅਧਾਰਿਤ ਸਮਾਜ ਸਿਰਜਣ ਦਾ ਸੁਪਨਾ ਸਕਾਰ ਕੀਤਾ ਜਾ ਸਕੇ ।

ਕੁਲਵਿੰਦਰ ਸਿੰਘ
ਅਕਾਲ ਡਿਗਰੀ ਕਾਲਜ, ਮਸਤੂਆਣਾ

★



## ਕੁਜੋੜ ਨੇ ਕਮਲੀ ਕਰਤੀ

—ਡਾ: ਏ. ਐਸ. ਮਾਨ ਸਕੱਤਰ ਸੰਗਰੂਰ ਯੂਨਿਟ

ਸੰਗਰੂਰ ਸ਼ਹਿਰ ਦਾ ਇਕ ਕੇਸ ਆਇਆ ਕਿ ਲੜਕੀ ਚੁੱਪ ਕਰਕੇ ਬੈਠੀ ਰਹਿੰਦੀ ਹੈ, ਕੋਈ ਭੂਤ-ਪ੍ਰੇਤ ਚਿੰਬੜਿਆ ਹੈ। ਮੈਂ, ਪ੍ਰੋ: ਖਟੜਾ ਅਤੇ ਸ਼ਾਮ ਲਾਲ ਜੀ ਕੁੜੀ ਦੇ ਘਰ ਗਏ ।

ਲੜਕੀ ਨੂੰ ਇਕੱਲਿਆਂ ਬਿਠਾ ਕੇ ਪੂਰੇ ਭਰੋਸੇ 'ਚ ਲੈਕੇ ਪੁੱਛਿਆ ਗਿਆ । ਉਸ ਨੇ ਦੱਸਿਆ ਕਿ ਮੇਰੇ ਵਿਆਹ ਹੋਏ ਨੂੰ ਇਕ ਮਹੀਨਾ ਹੀ ਹੋਇਆ ਹੈ । ਮੇਰੇ ਘਰ ਵਾਲਾ ਬਹੁਤ ਹੀ ਕਸੋਹਣਾ ਹੈ (ਸੋਹਣਾ ਨਹੀਂ) ਅਤੇ ਨਾ ਹੀ ਕੋਈ ਖਾਸ ਆਮਦਨ ਦਾ ਸਾਧਨ ਹੈ । ਮੈਂ ਉਥੇ ਵਿਆਹ ਨਹੀਂ ਕਰਵਾਉਣਾ ਚਾਹੁੰਦੀ ਸੀ । ਉਸ ਸਮੇਂ ਵਿਰੋਧ ਨਹੀਂ ਕਰ ਸਕੀ । ਉਸ ਨੇ ਦੱਸਿਆ ਕਿ ਸਹੁਰੀਂ ਉਸ਼ਨੇ ਇਕ ਦਿਨ ਬਾਥਰੂਮ ਵਿਚ ਪਾਉਣ ਵਾਲਾ ਤੇਜ਼ਾਬ ਵੀ ਪੀ ਲਿਆ ਸੀ । ਫਿਰ ਇਕ ਦਿਨ ਉਸ ਨੇ ਜਿੱਦ ਕਰ ਲਈ ਹਰਖ ਵਿਚ ਅਤੇ ਜਿੱਦ ਵਿਚ ਗੁੱਸੇ ਨਾਲ ਆਪਣੇ ਕੱਪੜੇ ਪਾੜ ਦਿੱਤੇ । ਮੈਂ ਬਥੇਰਾ ਕਿਹਾ ਕਿ ਮੈਂ ਕਮਲੀ ਨਹੀਂ ਹਾਂ ਪਰ ਮੈਨੂੰ ਬਾਬਾ ਬੜਭਾਗ ਸਿੰਘ ਦੇ ਚੇਲੇ ਕੋਲ ਲੈ ਗਏ । ਜਦੋਂ ਮੈਨੂੰ ਕੋਈ ਫਰਕ ਨਾ ਪਿਆ ਤਾਂ ਇਥੇ ਪੇਕੀਂ ਛੱਡ ਗਏ ।

ਅਸੀਂ ਸਾਰੀ ਗੱਲ ਦੀ ਸਚਾਈ ਤੀਕ ਪਹੁੰਚਣ ਲਈ ਸਾਡੇ ਮੈਂਬਰ ਮੈਡਮ ਰਾਜ ਬਾਲਾ ਨੂੰ ਉਸ ਦੇ ਸਹੁਰੀਂ ਭੇਜਿਆ, ਉਹਨਾਂ ਨੇ ਆ ਕੇ ਉਹੀ ਰਿਪੋਰਟ ਦਿੱਤੀ ਜੋ ਲੜਕੀ ਨੇ ਦੱਸਿਆ ਸੀ ਅਤੇ ਹੋਰ ਵੀ ਕਿ ਲੜਕੀ ਬੀ.ਏ. ਪਾਸ ਹੈ ਅਤੇ ਲੜਕਾ ਮੈਟ੍ਰਿਕ ਹੀ ਹੈ ।

ਅਸੀਂ ਸਾਰੀ ਗੱਲ ਕੁੜੀ ਦੇ ਪਿਓ, ਭਰਾ ਅਤੇ ਭਰਜਾਈ ਨੂੰ ਸਮਝਾਈ । ਪਰ ਉਹਨਾਂ ਨੇ ਫਿਰ ਵੀ ਬੜਭਾਗ ਸਿੰਘ ਦੇ ਡੇਰੇ 5 ਚੱਕਰ ਲਾਏ ਅਤੇ ਲੜਕੀ ਉਹਨਾਂ ਨੇ ਪਾਗਲ ਕਰ ਹੀ ਦਿੱਤੀ । ਉਸ ਤੋਂ ਬਾਅਦ ਫਿਰ ਉਹ ਲੜਕੀ ਨੂੰ ਦਿਮਾਗੀ ਰੋਗਾਂ ਦੇ ਡਾਕਟਰ ਬਾਂਸਲ ਧਨੌਲੇ ਵਾਲੇ ਕੋਲ ਲੈ ਕੇ ਗਏ । ਉਥੇ ਉਸ ਦੇ ਬਿਜਲੀਆਂ ਲਾਉਣ ਤੇ ਉਹ ਲੜਕੀ ਠੀਕ ਹੋਈ । ਅਸੀਂ ਫਿਰ ਉਹਨਾਂ ਨੂੰ ਸਮਝਾਇਆ ਕਿ ਤੁਸੀਂ ਉਥੇ ਰਿਸ਼ਤਾ ਤੋੜ ਦਿਓ । ਇਹੀ ਇਸ ਦਾ ਸਹੀ ਹੱਲ ਹੈ । ਪਰ ਉਹਨਾਂ ਨੇ ਫਿਰ ਕੋਸ਼ਿਸ਼ ਕੀਤੀ ਕਿ ਲੜਕੀ ਨੂੰ ਸਮਝਾ ਕੇ ਉਥੇ ਭੇਜ ਦਿੱਤਾ ਜਾਵੇ । ਪਰ ਹੁਣ ਲੜਕੀ ਇਲਾਜ ਨਾਲ ਠੀਕ ਹੋ ਚੁੱਕੀ ਸੀ ਅਤੇ ਉਸ ਨੇ ਸਾਫ ਜਵਾਬ ਦੇ ਦਿੱਤਾ ।

ਹੁਣ ਕੁਝ ਦਿਨ ਹੋਏ ਉਹੀ ਲੜਕੀ ਮੇਰੇ ਕੋਲ ਦਵਾਈ ਲੈਣ ਆਈ ਅਤੇ ਉਸ ਨੇ ਦੱਸਿਆ ਤੁਸੀਂ ਸੁਸਾਇਟੀ ਵਾਲੇ ਪਤਾ ਨਹੀਂ ਕਿਸ ਤਰ੍ਹਾਂ ਦੁੱਧ ਦਾ ਦੁੱਧ ਪਾਣੀ ਦਾ ਪਾਣੀ ਨਿਤਾਰ ਦਿੰਦੇ ਹੋ । ਕਿਉਂਕਿ ਉਸ ਦੇ ਦੱਸਣ ਮੁਤਾਬਿਕ ਹੁਣ ਤਲਾਕ ਲਈ ਉਸਦੇ ਪਿਓ ਤੇ ਭਰਾ ਨੇ ਜੱਜ ਦੇ ਕੇਸ ਕਰ ਦਿੱਤਾ ਹੈ ।

ਸੋ ਲੋਕੋ ! ਤੁਸੀਂ ਸਮਾਜ ਦੀਆਂ ਰਸਮਾਂ ਰਿਵਾਜਾਂ ਵਿਚ ਉਲਝੇ ਹੋਏ, ਘੋਖ ਪੜਤਾਲ ਕਰਨ ਦੀ ਆਦਤ ਨਾ ਹੋਣ ਕਾਰਨ, ਆਪਣੇ ਪ੍ਰੀਵਾਰ ਦੇ ਮੈਂਬਰਾਂ ਵਿਚ ਦੋਸਤਾਂ ਵਾਲਾ ਵਿਸ਼ਵਾਸ਼ ਨਾ ਹੋਣ ਕਾਰਨ, ਹਰ ਇਕ ਉਲਝਣ ਨੂੰ ਭੂਤ-ਪ੍ਰੇਤ ਦਾ ਨਾਂ ਦੇ ਦਿੰਦੇ ਹੋ । ਅਸੀਂ ਵੀ ਤੁਹਾਡੇ ਵਰਗੇ ਇਨਸਾਨ ਹੀ ਹਾਂ ਜੋ ਘੋਖ ਪੜਤਾਲ ਕਰਕੇ ਕੇਸ ਦਾ ਅਸਲੀ ਕਾਰਨ ਲੱਭ ਲੈਂਦੇ ਹਾਂ । ਇੰਨਾਂ ਭੂਤਾਂ-ਪ੍ਰੇਤਾਂ ਦੇ ਚੱਕਰਾਂ ਵਿਚ ਪੈ ਕੇ ਪਤਾ ਨਹੀਂ ਕਿੰਨੀਆਂ ਭੋਲੀਆਂ ਦੀਆਂ ਸਧਰਾਂ ਦਾ ਖੂਨ ਕੀਤਾ ਜਾਂਦਾ ਰਹੇਗਾ । ਲੋੜ ਇਹ ਵੀ ਹੈ ਕਿ ਇਹੋਂ ਜਿਹੀਆਂ ਲੜਕੀਆਂ ਨੂੰ ਅਪਨਾਉਣ ਲਈ ਲੜਕੇ ਆਪਣੇ ਆਪ ਅੱਗੇ ਆਉਣ ।

## ਜੋਗੀ ਦੀ ਸ਼ਰਾਰਤ

ਇਕ ਜੋਗੀ, ਜੋ ਆਪ ਖੈਰ ਮੰਗਦਾ ਸੀ ਤੇ ਲੋਕਾਂ ਦੇ ਘਰਾਂ ਵਿਚ ਵਾਧਾ ਕਰਨ ਦੀਆਂ ਗੱਲਾਂ ਕਰਦਾ ਸੀ, ਸਾਡੇ ਪਿੰਡ ਗਾਗੋਵਾਲ ਵਿਚ ਇਕ ਦੁਕਾਨਦਾਰ ਕੋਲ ਆਇਆ । ਉਸ ਨੇ ਪਹਿਲਾਂ ਦੁਕਾਨ ਤੇ ਕਣਕ ਵੇਚੀ ਅਤੇ ਫਿਰ ਦੁਕਾਨਦਾਰ ਨੂੰ ਕਹਿਣ ਲੱਗਾ "ਜੇ ਮੈਂ ਚੜ੍ਹਦੇ ਚੇਤ ਤੇਰੀ ਇਕ ਹੋਰ ਦੁਕਾਨ ਪੁਆ ਦੇਵਾਂ ਤਾਂ ਮੰਨੇ ਫੱਕਰਾਂ ਸੰਤਾਂ ਨੂੰ ?" ਦੁਕਾਨਦਾਰ ਤਰਕਸ਼ੀਲ ਰਸਾਲਾ ਪੜ੍ਹਦਾ ਹੈ ਪਰ ਉਸ ਨੇ ਜੋਗੀ ਨੂੰ ਪਰਖਣ ਲਈ ਕਿਹਾ 'ਜਰੂਰ ਮੰਨਾਂਗਾ ।' ਜੋਗੀ ਨੇ ਦੁਕਾਨ ਤੇ ਵੇਚੀ ਕਣਕ ਵਿਚੋਂ 5 ਦਾਣੇ ਚੁੱਕ ਲਏ ਅਤੇ ਕਹਿਣ ਲੱਗਾ, "ਜਿਸ ਤਰ੍ਹਾਂ ਫੱਕਰਾ ਅਨਾਜ ਵਧੇਗਾ, ਉਸ ਤਰ੍ਹਾਂ ਹੀ ਤੇਰੀ ਦੁਕਾਨ ਵਧੇਗੀ, ਤੂੰ ਜਰਾ ਉਪਰ ਵੇਖ" ਜਦੋਂ ਉਹ ਦੁਕਾਨਦਾਰ ਉਪਰ ਵੇਖਣ ਲੱਗਾ ਤਾਂ ਉਸ ਨੇ ਹੇਠਾਂ ਢੇਰੀ ਵਿਚੋਂ ਕੁਝ ਦਾਣੇ ਚੁੱਕ ਕੇ ਉਹਨਾ ਪੰਜ ਦਾਣਿਆਂ ਵਿਚ ਰਲਾ ਲਏ । ਪਰ ਉਥੇ ਕੁਝ ਹੋਰ ਆਦਮੀਆਂ ਨੇ ਜੋਗੀ ਤੇ ਪੂਰੀ ਨਿਗ੍ਹਾ ਰੱਖੀ ਹੋਈ ਸੀ । ਉਹਨਾਂ ਨੇ ਇਹ ਸਾਰਾ ਕੁਝ ਵੇਖ ਲਿਆ ਅਤੇ ਮੌਕੇ ਤੇ ਹੀ ਜੋਗੀ ਨੂੰ ਧੌਣ ਤੋਂ ਫੜ੍ਹ ਕੇ ਸਾਰਾ ਕੁਝ ਮਨਵਾ ਲਿਆ । ਜੋਗੀ ਇਹ ਕਹਿੰਦਾ ਮਿੰਨਤਾਂ ਕਰਨ ਲੱਗਾ, "ਬੱਚਿਆਂ ਜਿਉਣਿਓ ਇਹ ਤਾਂ ਅਸੀਂ ਪੇਟ ਖਾਤਰ ਕਰਦੇ ਹਾਂ । ਇਹ ਸਭ ਕੁਝ ਝੂਠ ਤਾਂ ਹੈਗਾ ਈ ।"

(ਜਰਨੈਲ ਸਿੰਘ ਗਾਗੋਵਾਲ, ਗੁਰਮੀਤ ਸਿੰਘ ਗਾਗੋਵਾਲ)

# ਖੁਦਕਸ਼ੀ ਕਿਉਂ ?

? ਦੋ ਸ਼ਬਦ ਖੁਦਕਸ਼ੀ ਬਾਰੇ ? ਖੁਦਕਸ਼ੀ ਦੀ ਇੱਛਾ ਪਿੱਛੇ ਕੀ ਪ੍ਰਕ੍ਰਿਆ ਕਾਰਜਸ਼ੀਲ ਹੁੰਦੀ ਹੈ ?

— ਆਪਣੇ ਆਪ ਨੂੰ ਖਤਮ ਕਰ ਲੈਣ ਜਾਂ ਮੁਕਾ ਲੈਣ ਦੀ ਕਿਰਿਆ ਨੂੰ ਖੁਦਕਸ਼ੀ ਆਖਿਆ ਜਾਂਦਾ ਹੈ । ਇਹ ਮਨੁੱਖੀ ਵਤੀਰਾ ਮੁੱਢ ਕਦੀਂਢ ਤੋਂ ਹੀ ਪ੍ਰਚੱਲਤ ਹੈ ਅਤੇ ਮਨੁੱਖ ਦੇ ਇਤਿਹਾਸ ਦਾ ਅਟੁੱਟ ਅੰਗ ਰਿਹਾ ਹੈ ਚਾਹੇ ਘੱਟ ਜਾਂ ਵੱਧ ਦੁਨੀਆਂ ਦੇ ਹਰ ਮੁਲਕ, ਕੌਮ ਨਸਲ ਵਿੱਚ ਇਹ ਮੌਜੂਦ ਹੈ ।

ਖੁਦਕਸ਼ੀ ਆਪਣੇ ਆਪ ਵਿਚ ਕੋਈ ਵਿਸ਼ੇਸ਼ ਬਿਮਾਰੀ ਨਹੀਂ । ਇਹ ਇਕ ਲੱਛਣ ਹੈ ਜੋ ਕਿਸੇ ਮਨੋਰੋਗ ਕਰਕੇ, ਜਾਂ ਸਮਾਜੀ ਤਣਾਅ ਕਰਕੇ, ਜਾਂ ਜਿੰਦਗੀ ਦੀਆਂ ਮੁਸ਼ਕਲਾਂ ਨੂੰ ਹੱਲ ਕਰਨ ਦੀ ਮਨੁੱਖੀ ਅਸਮਰਥਾ ਦਾ ਇੱਕ ਚਿੰਨ ਹੋ ਸਕਦਾ ਹੈ ।

ਖੁਦਕਸ਼ੀ ਕਿਸੇ ਮਨੋਰੋਗ, ਜਿਵੇਂ ਕਿ ਉਦਾਸੀ ਰੋਗ (Depression), ਨਸ਼ਿਆਂ ਦੀ ਵਰਤੋਂ (DRUG-ABUSE) ਤੇ ਹੋਰ ਮਨੋਰੋਗਾਂ ਦਾ ਲੱਛਣ ਹੋਣ ਤੋਂ ਬਿਨਾ, ਆਪਣੇ ਆਪ ਤੇ ਗੁੱਸਾ ਕੱਢਣਾ, ਅਸਹਿ ਦੁੱਖਾਂ ਤੋਂ ਛੁਟਕਾਰਾ ਪਾਉਣਾ, ਦੂਜਿਆਂ ਤੋਂ ਬਦਲੇ ਦੀ ਭਾਵਨਾ, ਦੂਜਿਆਂ ਨੂੰ ਸਜ਼ਾ ਦੀਦੇਣ ਭਾਵਨਾ. ਜਾਂ ਅਜੇਹੀਆਂ ਹੋਰ ਭਾਵਨਾਵਾਂ ਆਦਿ ਜ਼ਾਹਰ ਕਰਨ ਦੀ ਪ੍ਰਕਿਆ ਹੋ ਸਕਦੀ ਹੈ ।

? ਖੁਦਕਸ਼ੀ ਦੀ ਰੁਚੀ, ਕੀ ਜਮਾਂਦਰੂ ਰੁਚੀਆਂ 'ਚ ਸ਼ੁਮਾਰ ਹੋ ਸਕਦੀ ਹੈ ? ਜਾਂ ਇਹ ਜਨਮ ਬਾਅਦ ਪੈਦਾ ਹੁੰਦੀ ਹੈ । ਕਿਹੜੀਆਂ ਬਾਹਰਮੁਖੀ ਹਾਲਤਾਂ/ਕਾਰਣ ਹਨ ਜੋ ਇਸ ਦੇ ਪਨਪਣ ਵਿਚ ਸਹਾਈ ਹੁੰਦੇ ਹਨ ?

— ਖੁਦਕਸ਼ੀ ਸਿੱਧੇ ਤੌਰ ਤੇ ਜਮਾਂਦਰੂ ਰੁਚੀ ਨਹੀਂ ਆਖੀ ਜਾ ਸਕਦੀ । ਫ਼ਰਾਈਡ (FREUD) ਮੁਤਾਬਿਕ ਮਨੁਖ ਦੀ ਝਗੜਾਲੂ, ਗੁਸੈਲੀ ਅਤੇ ਵਿਨਾਸ਼ਕਾਰੀ ਰੁਚੀ ਜਮਾਂਦਰੂ ਪ੍ਰਵਿ੍ਤੀ ਹੈ । ਇਹ ਆਮ ਤੌਰ ਤੇ ਲੜਾਈ ਝਗੜੇ ਤੇ ਵਧੀਕੀ ਕਰਨ ਦੀ ਆਦਤ ਦੇ ਰੂਪ ਵਿੱਚ ਵੇਖੀ ਜਾ ਸਕਦੀ ਹੈ । ਆਪਣੇ ਆਪ ਵੱਲ ਮੋੜੀ ਹੋਈ ਇਹੀ ਪ੍ਰਵਿ੍ਤੀ ਖੁਦਕਸ਼ੀ ਦੇ ਰੂਪ ਵਿਚ ਜ਼ਾਹਰ ਹੋ ਸਕਦੀ ਹੈ । ਖੁਦਕਸ਼ੀ ਦੇ ਜ਼ਿਆਦਾਤਰ ਕਾਰਣ ਇਹ ਹਨ :- ਉਦਾਸੀ ਰੋਗ ਜਾਂ ਹੋਰ ਕਈ ਮਨੋਰੋਗਾਂ ਦਾ ਹੋਣਾ. ਸਮਾਜ ਵਿੱਚ ਵਕਾਰ ਨੂੰ ਸੱਟ ਲਗਣਾ ਜਾਂ ਰੁਤਬੇ ਦਾ ਗਿਰਨਾ, ਵੱਡਾ ਨੁਕਸਾਨ ਹੋਣਾ, ਕਿਸੇ ਮਕਸਦ ਵਿਚ ਅਸਫਲਤਾ, ਅਸਹਿ ਦੁਖਾਂ ਤੋਂ ਛੁਟਕਾਰਾ ਪਾਉਣਾ, ਲੰਮੀਆਂ ਲਾਇਲਾਜ ਬਿਮਾਰੀਆਂ, ਅਹੰ ਤੇ ਸੱਟ, ਸਮਾਜੀ ਮਾਨ-ਮਰਯਾਦਾ ਦੀ ਰੱਖਿਆ ਜਾਂ ਕਿਸੇ ਆਰਦਸ਼ ਲਈ ਬਲਿਦਾਨ ਦੇਣ ਦੀ ਭਾਵਨਾ, ਆਦਿ । ਕਦੇ ਕਦੇ ਇਹ ਕਿਸੇ ਢੋਂਗ ਦੇ ਦੌਰਾਨ ਇਕ ਅਣਚਾਹਿਆ, ਜਾਨਲੇਵਾ ਹਾਦਸਾ ਵੀ ਹੋ ਸਕਦਾ ਹੈ ।

? ਖੁਦਕਸ਼ੀ ਦੀ ਇੱਛਾ ਰਖਦੇ ਵਿਅਕਤੀ ਦੀਆਂ ਦਿਮਾਗੀ ਤੇ ਸ਼ਰੀਰਕ ਅਲਾਮਤਾਂ ਕੀ ਹਨ ?

— ਕਿਉਂ ਕਿ ਖੁਦਕਸ਼ੀ ਆਪਣੇ ਆਪ ਵਿੱਚ ਕੋਈ ਇਕ ਵਿਸ਼ੇਸ਼ ਰੋਗ ਨਹੀਂ ਹੈ ਤੇ ਇਹ ਕਈ ਅੱਡ ਅੱਡ ਤਰ੍ਹਾਂ ਦੇ ਮਨੋਰੋਗਾਂ ਦਾ ਜਾਂ ਮਨੁੱਖੀ ਹਾਲਤਾਂ ਦਾ ਲੱਛਣ ਹੋ ਸਕਦਾ ਹੈ, ਇਸ ਲਈ ਹਰ ਖੁਦਕਸ਼ੀ ਕਰਨ ਵਾਲੇ ਮਨੁੱਖ ਵਿਚ ਕਿਸੇ ਇਕ ਤਰ੍ਹਾਂ ਦੀਆਂ ਮਾਨਸਿਕ ਜਾਂ ਸ਼ਰੀਰਿਕ ਅਲਾਮਤਾਂ ਨਹੀਂ ਹੁੰਦੀਆਂ । ਖੁਦਕਸ਼ੀ ਕਰਨ ਵਾਲੇ ਜ਼ਿਆਦਾਤਰ ਮਨੁੱਖ ਉਦਾਸੀ ਰੋਗ ਤੋਂ ਪੀੜਿਤ ਹੁੰਦੇ ਹਨ । ਇਸ ਵਿਚ ਅਕਸਰ ਹੀ ਇਹ ਲੱਛਣ ਹੁੰਦੇ ਹਨ :- ਮਨ ਦੀ ਉਦਾਸੀ, ਹੀਣ-ਭਾਵਨਾ, ਜ਼ਿੰਦਗੀ ਦੇ ਹਰ ਪੱਖ ਤੋਂ ਬੇਆਸ ਹੋਣਾ, ਜਿੰਦਗੀ ਨੂੰ ਹਰ ਪੱਖੋਂ ਨੀਰਸ ਅਨੁਭਵ ਕਰਨਾ, ਜਿੰਦਗੀ ਦੇ ਨਿਰਾਰਥਕ ਹੋਣ ਦੀ ਭਾਵਨਾ, ਕਿਸੇ ਕੰਮ ਵਿਚ ਮਨ ਨਾ ਲੱਗਣਾ, ਆਪਣੇ ਆਪ ਨੂੰ ਦੋਸ਼ੀ ਮਹਿਸੂਸ ਕਰਨਾ, ਨੀਂਦ ਦਾ ਬਹੁਤ ਘੱਟ ਜਾਂ ਬਹੁਤ ਜਿਆਦਾ ਆਉਣਾ, ਬਹੁਤ ਜਿਆਦਾ ਬੇਬਸ ਮਹਿਸੂਸ ਕਰਨਾ, ਸਮਾਜੀ ਰਿਸ਼ਤਿਆਂ ਤੋਂ ਵੈਰਾਗ ਜਾਣਾ, ਮਨੋ ਵਹਿਮ ਹੋਣਾ, ਮਰਨ ਦੇ ਖਿਆਲ ਬਾਰ ਬਾਰ ਆਉਣੇ, ਜਾਂ ਆਤਮ ਹੱਤਿਆ ਦਾ ਵਿਚਾਰ ਆਉਣਾ, ਆਦਿ ! ਇਨ੍ਹਾਂ ਦੇ ਨਾਲ ਨਾਲ ਕੁਝ ਸ਼ਰੀਰਕ ਲੱਛਣ ਜਿਵੇਂ ਕਿ ਚੇਹਰੇ ਤੇ ਉਦਾਸੀ ਦੀ ਝਲਕ, ਹੋਣਾ, ਬੇਚੈਨੀ, ਬਹੂਤ ਘੱਟ ਬੋਲਣਾ, ਕਬਜ਼ ਰਹਿਣਾ, ਭੁੱਖ ਘਟ



ਲਗਣਾ, ਭਾਰ ਦਾ ਘਟਣਾ, ਆਦਿ ਹੋ ਸਕਦੇ ਹਨ । ਨਸ਼ਿਆਂ ਦੀ ਵਰਤੋਂ, ਖਾਸ ਤੌਰ ਤੇ ਸ਼ਰਾਬ ਦੀ ਬਹੁਤ ਜ਼ਿਆਦਾ ਵਰਤੋਂ ਵੀ ਇਕ ਅਲਾਮਤ ਹੋ ਸਕਦੀ ਹੈ ਖੁਦਕਸ਼ੀ ਦੀ ਨਾਕਾਮ ਕੋਸ਼ਿਸ਼ ਆਪਣੇ ਆਪ ਵਿੱਚ ਸਭ ਤੋਂ ਵੱਡੀ ਅਲਾਮਤ ਹੈ।

? ਖੁਦਕਸ਼ੀ ਦੀਆਂ ਅਲਾਮਤਾਂ ਪ੍ਰਗਟ ਹੋਣ ਤੇ ਕੀ ਮਨੁੱਖ ਆਪਦੀ ਮਦਦ ਆਪ ਕਰ ਸਕਦਾ ਹੈ ?

— ਖੁਦਕਸ਼ੀ ਕਰਨ ਦੇ ਖਿਆਲ ਆਉਣ ਤੇ ਆਮ ਤੌਰ ਤੇ ਮਨੁੱਖ ਆਪਣੀ ਇਹ ਭਾਵਨਾ ਦੂਜਿਆਂ ਨੂੰ ਦੱਸ ਦਿੰਦਾ ਹੈ । ਇਸ ਤਰ੍ਹਾਂ ਉਸ ਵਿਅਕਤੀ ਨੂੰ ਦੂਜਿਆਂ ਦੀ ਮਦਦ ਮਿਲ ਸਕਦੀ ਹੈ । ਇਸ ਤੋਂ ਬਿਨਾਂ ਕਈ ਵਿਅਕਤੀ ਆਪਣੇ ਆਪ, ਮਦਦ ਲਈ ਸੰਬੰਧਤ ਡਾਕਟਰ ਦੋਸਤ ਜਾਂ ਰਿਸ਼ਤੇਦਾਰ ਨੂੰ ਆਖ ਦਿੰਦੇ ਹਨ । ਬਹੁਤ ਘਟ ਲੋਕ ਅਜੇਹੇ ਹਨ ਜੋ ਖੁਦਕਸ਼ੀ ਬਾਰੇ ਦੂਜਿਆਂ ਨੂੰ ਬਿਲਕੁਲ ਨਹੀਂ ਦਸਦੇ ਤੇ ਆਤਮ-ਹੱਤਿਆ ਕਰ ਲੈਂਦੇ ਹਨ ।

? ਘਰ ਦੇ ਦੂਸਰੇ ਮੈਂਬਰਾਂ ਜਾਂ ਦੋਸਤਾਂ ਨੂੰ ਖੁਦਕਸੀ ਦੇ ਚਿੰਨ੍ਹ ਪ੍ਰਗਟ ਹੋਣ ਤੇ ਕੀ ਕਰਨਾ ਚਾਹੀਦਾ ਹੈ ?

— ਕਿਸੇ ਵੀ ਵਿਅਕਤੀ ਵਿੱਚ ਖੁਦਕਸ਼ੀ ਦੀ ਅਲਾਮਤ ਕਿਸੇ ਮਨੋਰੋਗ, ਜਾਂ ਸਮਾਜਿਕ ਜਾਂ ਵਿਅਕਤੀਗਤ ਸਮੱਸਿਆ ਵੱਲ ਇਸ਼ਾਰਾ ਕਰਦੀ ਹੈ । ਖੁਦਕਸ਼ੀ ਦੀ ਇੱਛਾ ਜਾਂ ਕੋਸ਼ਿਸ਼ ਅਸਲ ਵਿੱਚ ਉਸ ਵਿਅਕਤੀ ਵਲੋਂ ਉਸ ਮੁਸ਼ਕਿਲ ਘੜੀ ਵਿੱਚ ਦੂਜਿਆਂ ਤੋਂ ਮਦਦ ਦੀ ਅਪੀਲ ਹੈ । ਇਸ ਅਪੀਲ ਵੱਲ ਧਿਆਨ ਨਾ ਦੇਣਾ. ਜਾਂ ਇਸ ਨੂੰ ਫਜ਼ੂਲ ਸਮਝ ਕੇ ਲਾਪਰਵਾਹੀ ਕਰਨਾ ਬਹੁਤ ਖਤਰਨਾਕ ਸਾਬਤ ਹੋ ਸਕਦਾ ਹੈ । ਇਸ ਲਈ ਖੁਦਕਸ਼ੀ ਦੀਆਂ ਅਲਾਮਤਾਂ ਵਾਲੇ ਵਿਅਕਤੀ ਦੇ ਸੰਬੰਧਤ ਪਰਿਵਾਰ ਦੇ ਮੈਂਬਰਾਂ ਦੋਸਤਾਂ ਦਾ ਫਰਜ਼ ਬਣਦਾ ਹੈ ਕਿ ਉਹ ਉਸ ਵਿਅਕਤੀ ਵੱਲ ਧਿਆਨ ਦੇਣ ਤੇ ਉਸ ਦੀ ਇਸ ਘਾਤਕ ਮਨੋਵ੍ਰਿਤੀ ਦੇ ਕਾਰਣ ਜਾਣਨ ਦੀ ਕੋਸ਼ਿਸ਼ ਕਰਨ ਤੇ ਉਨ੍ਹਾਂ ਨੂੰ ਸਹੀ ਤਰੀਕੇ ਨਾਲ ਹੱਲ ਕਰਨ ਦੀ ਕੋਸ਼ਿਸ਼ ਕਰਨ । ਅਜੇਹੀ ਹਾਲਤ ਵਿੱਚ ਕਿਸੇ ਮਨੋਚਕਿਤਸਕ (Psychiatrist) ਦੀ ਸਲਾਹ ਲੈਣੀ ਤੇ ਉਸ ਉੱਤੇ ਅਮਲ ਕਰਨਾਂ ਉਸ ਵਿਅਕਤੀ ਦੇ ਪਰਿਵਾਰ ਅਤੇ ਦੋਸਤਾਂ ਦੀ ਜ਼ਿੰਮੇਵਾਰੀ ਹੈ ।

? ਮਨੋਚਕਿਤਸਕ ਇਸ ਬਿਮਾਰੀ ਦੇ ਇਲਾਜ ਵਿੱਚ ਕਿੰਨਾ ਕੁ ਸਹਾਈ ਹੋ ਸਕਦਾ ਹੈ ?

-- ਜਿਵੇਂ ਕਿ ਪਹਿਲਾਂ ਵੀ ਦਸਿਆ ਗਿਆ ਹੈ ਕਿ ਜ਼ਿਆਦਾਤਰ ਵਿਅਕਤੀਆਂ ਵਿੱਚ ਖੁਦਕਸ਼ੀ ਉਦਾਸੀ ਰੋਗ ਜਾਂ ਕਿਸੇ ਹੋਰ ਮਨੋਰੋਗ ਦੀ ਅਲਾਮਤ ਹੁੰਦੀ ਹੈ ਇਸ ਲਈ ਉਸ ਵਿਅਕਤੀ ਦਾ ਸਹੀ ਢੰਗ ਨਾਲ ਇਲਾਜ ਕਿਸੇ ਮਨੋਚਕਿਤਸਕ ਰਾਹੀਂ ਹੀ ਸੰਭਵ ਹੈ । ਜੇ ਲੋੜ ਹੋਵੇ ਤਾਂ ਹਸਪਤਾਲ ਵਿੱਚ ਦਾਖਲ ਕਰਕੇ ਇਲਾਜ ਕੀਤਾ ਜਾਣਾ ਚਾਹੀਦਾ ਹੈ । ਬਿਜਲੀ ਦੇ ਇਲਾਜ (E C.T.) ਦਾ ਇਸ ਵਿੱਚ ਕਾਫੀ ਅਹਿਮ ਰੋਲ ਹੈ । ਜੇ ਉਕਤ ਵਿਅਕਤੀ ਨੂੰ ਮਨੋਰੋਗ ਨਾ ਜਾਪੇ, ਅਤੇ ਇਹ ਸਾਰੀ ਸਮੱਸਿਆ ਉਸ ਦੀ ਵਿਅਕਤੀਗਤ ਜਾਂ ਸਮਾਜਿਕ ਕਾਰਣਾਂ ਦੇ ਤਨਾਅ ਕਰਕੇ ਹੋਵੇ ਤਾਂ ਵੀ ਉਨ੍ਹਾਂ ਸਾਰੇ ਕਾਰਣਾਂ ਦੇ ਇਸ ਸਮੱਸਿਆ ਵਿੱਚ ਰੋਲ ਬਾਰੇ ਅਤੇ ਉਸਦੇ ਉਪਾਅ ਆਦਿ ਬਾਰੇ, ਮਨੋਚਕਿਤਸਕ ਦੀ ਸਲਾਹ ਬਹੁਤ ਅਹਿਮ ਹੁੰਦੀ ਹੈ ।

? ਕੀ ਕੋਈ ਇਹਤਿਆਤ ਵੀ ਹੈ ਜਿਸ ਨਾਲ ਵਿਅਕਤੀ ਆਪਣੇ ਆਪ ਦੀ ਇਸ ਪ੍ਰਵਿ੍ਤੀ ਦੇ ਹਮਲੇ ਤੋਂ ਰਖਿਆ ਕਰ ਸਕੇ ?

-- ਖੁਦਕਸ਼ੀ ਸੰਬੰਧੀ ਰੋਗਾਂ ਦਾ, ਜਾਂ ਸਮਾਜੀ ਤੇ ਨਿੱਜੀ ਕਾਰਣਾਂ ਦਾ ਸਹੀ ਹੱਲ ਹੀ ਇਸ ਪ੍ਰਵਿ੍ਤੀ ਨੂੰ ਰੋਕ ਸਕਦੇ ਹਨ । ਇਸ ਪ੍ਰਵਿ੍ਤੀ ਬਾਰੇ ਹਮਦਰਦ ਦੋਸਤਾਂ ਜਾਂ ਰਿਸ਼ਤੇਦਾਰਾਂ ਨਾਲ ਗਲਬਾਤ ਕਰਕੇ ਇਸ ਤੋਂ ਬਚਿਆ ਜਾ ਸਕਦਾਂ ਹੈ ।

-- ਖੁਦਕਸ਼ੀ ਦੀ ਇੱਛਾ ਹੋਣ ਤੇ ਇਕੱਲਿਆਂ ਰਹਿਣ ਤੋਂ ਪਰਹੇਜ਼ ਕਰਨਾ ਚਾਹੀਦਾ ਹੈ ਤੇ ਜਲਦੀ ਤੋਂ ਜਲਦੀ ਆਪਣੇ ਦੋਸਤਾਂ, ਤੇ ਰਿਸ਼ਤੇਦਾਰਾਂ ਤੋਂ ਇਲਾਵਾ ਕਿਸੇ ਮਨੋਚਕਿਤਸਕ ਦੀ ਮਦਦ ਲੈਣੀ ਚਾਹੀਦੀ ਹੈ ।

? ਪਿਛਲੇ ਸਮੇਂ ਵਿੱਚ ਕਾਫੀ ਦੇਸ਼ਾਂ ਵਿੱਚ ਬੰਦੇ ਦੇ ਖੁਦਕਸ਼ੀ ਕਰਨ ਦੇ ਹੱਕ ਬਾਰੇ ਕਾਫੀ ਚਰਚਾ ਚਲੀ । ਇਹ ਕੀ ਹੈ ?

-- ਪਹਿਲਾਂ ਖੁਦਕਸ਼ੀ ਨੂੰ ਜੁਰਮ ਸਮਝਿਆ ਜਾਂਦਾਂ ਸੀ ਤੇ ਇਸ ਦੀ ਨਾਕਾਮ ਕੋਸ਼ਿਸ਼ ਵਿੱਚੋਂ ਨਿਕਲੇ ਹੋਏ ਵਿਅਕਤੀ ਨੂੰ ਕਾਨੂੰਨ ਵਲੋਂ ਸਜ਼ਾ ਦੇਣ ਦੀ ਵਿਵਸਥਾ ਸੀ । ਪਰ ਹੌਲੀ ਹੌਲੀ ਕਾਨੂੰਨ ਤੇ ਸਮਾਜ ਦੇ ਇਸ ਵਤੀਰੇ ਤੇ ਨੁਕਤਾਚੀਨੀ ਹੋਈ ਅਤੇ ਹੁਣ

ਜ਼ਿਆਦਾਤਰ ਮੁਲਕਾਂ ਵਿੱਚ ਖੁਦਕਸ਼ੀ ਕਰਨ ਵਾਲੇ ਵਿਅਕਤੀ ਨੂੰ ਮੁਜਰਿਮ ਨਹੀਂ ਸਮਝਿਆ ਜਾਂਦਾ ਤੇ ਇਸ ਦੀ ਨਾਕਾਮ ਕੋਸ਼ਿਸ਼ ਵਾਲੇ ਮਨੁੱਖ ਨੂੰ ਸਜਾ ਦੇਣ ਦੀ ਬਜਾਏ ਸਿਹਤ ਅਤੇ ਸਮਾਜੀ ਸੰਸਥਾਵਾਂ ਵਲੋਂ ਬਹੁ ਪੱਖੀ ਮਦਦ ਦੇਣ ਦੀ ਕੋਸ਼ਿਸ਼ ਕੀਤਾ ਜਾਂਦੀ ਹੈ।

? ਕੀ ਪੱਛੜੇ ਤੇ ਵਿਕਸਤ ਮੁਲਕਾਂ ਚ ਖੁਦਕਸ਼ੀ ਕਰਨ ਵਾਲਿਆਂ ਦੀ ਗਿਣਤੀ ਬਰਾਬਰ ਹੈ ?

-- ਵਿਸ਼ਵ ਸਿਹਤ ਸੰਸਥਾ (W.H.O.) ਅਨੁਸਾਰ ਕਿਸੇ ਦੇਸ ਵਿੱਚ ਖੁਦਕਸ਼ੀ ਦੀ ਔਸਤ ਦਰ ਆਮ ਤੌਰ ਤੇ ਸਥਿਰ ਰਹਿੰਦੀ ਹੈ। ਖੁਦਕਸ਼ੀ ਦੀ ਦਰ ਉਸ ਦੇਸ਼ ਦੇ ਪਛੜੇਪਣ ਜਾਂ ਵਿਕਸਤ ਹੋਣ ਤੇ ਬਹੁਤੀ ਨਿਰਭਰ ਨਹੀਂ ਕਰਦੀ। ਸਗੋਂ ਸਮਾਜੀ ਤੇ ਧਾਰਮਿਕ ਧਾਰਣਾਵਾਂ ਤੇ ਜ਼ਿਆਦਾ ਨਿਰਭਰ ਕਰਦੀ ਹੈ। ਖੁਦਕਸ਼ੀ ਦੀ ਦਰ ਸਕੈਂਡੇਨੇਵੀਅਨ ਦੇਸ਼ਾਂ ਤੇ ਜਰਮਨ ਤੇ ਜਪਾਨ ਵਿੱਚ ਕਾਫੀ ਵੱਧ ਹੈ ਤੇ ਆਇਰਲੈਂਡ ਤੇ ਇਜ਼ਰਾਇਲ ਵਿੱਚ ਕਾਫੀ ਘੱਟ।

? ਸੁਣਿਐ, ਮਨੋਚਕਿਤਸਕ ਖੁਦਕਸ਼ੀ ਕਰਨ ਵਾਲਿਆਂ ਚ ਸਭ ਤੋਂ ਅੱਗੇ ਹਨ ? ਕਿਉਂ ?

-- ਅਕਸਰ ਇਹ ਮੰਨਿਆ ਜਾਂਦਾ ਹੈ ਕਿ ਵੱਖ ਵੱਖ ਕਿੱਤਿਆਂ ਵਿੱਚੋਂ ਡਾਕਟਰਾਂ ਤੇ ਵਿਸ਼ੇਸ਼ਕਰ ਮਨੋਚਕਿਤਸਕਾਂ ਵਿੱਚ ਖੁਦਕਸ਼ੀ ਦੀ ਦਰ ਔਸਤ ਤੋਂ ਜ਼ਿਆਦਾ ਹੈ (ਬੇਸ਼ਕ ਕਈ ਸਾਇੰਸਦਾਨਾਂ ਦੀ ਖੋਜ ਇਸ ਤੱਥ ਨੂੰ ਸਾਬਿਤ ਨਹੀਂ ਕਰਦੀ) ਇਸ ਦਾ ਕਾਰਣ ਸ਼ਾਇਦ ਇਹ ਹੈ ਕਿ ਕਾਫੀ ਲੋਕ ਆਪਣੀਆਂ ਨਿਜੀ ਮੁਸ਼ਕਿਲਾਂ ਤੇ ਸਮੱਸਿਆਵਾਂ ਨੂੰ ਹੱਲ ਕਰਨ ਦੀ ਖਾਹਿਸ਼ ਕਾਰਣ ਜਾਂ ਆਪੇ ਨੂੰ ਚੰਗੀ ਤਰ੍ਹਾਂ ਸਮਝਣ ਦੀ ਕੋਸ਼ਿਸ਼ ਕਾਰਣ ਹੀ ਮਨੋਚਕਿਤਸਕ ਬਣਦੇ ਹਨ। ਇਨ੍ਹਾਂ ਕਾਰਣਾਂ ਕਰਕੇ; ਨਸ਼ੀਲੀਆਂ ਦੁਆਈਆਂ ਤੱਕ ਆਸਾਨ ਪਹੁੰਚ ਹੋਣ ਕਰਕੇ, ਤੇ ਉਨ੍ਹਾਂ ਦੀ ਜ਼ਿਆਦਾ ਵਰਤੋਂ ਕਰਕੇ, ਅਤੇ ਕਿੱਤੇ ਦੇ ਤਨਾਅ ਕਾਰਣ, ਸ਼ਾਇਦ ਖੁਦਕਸ਼ੀ ਦੀ ਦਰ ਮਨੋਚਕਿਤਸਕਾਂ ਵਿੱਚ ਔਸਤ ਤੋਂ ਜ਼ਿਆਦਾ ਹੈ।

? ਵੱਖ ਵੱਖ ਵਰਗ, ਪੇਸ਼ੇ ਜਾਂ ਲਿੰਗ ਦੇ ਵਿਅਕਤੀਆਂ ਦੇ ਖੁਦਕਸ਼ੀ ਪ੍ਰਤੀ ਕੀ ਰੁਝਾਨ ਹਨ ? ਕੀ ਇਹ ਵਖਰੇਵੇਂ ਕੋਈ ਨਿਰਣੇਈ ਭੂਮਿਕਾ ਨਿਭਾਉਂਦੇ ਹਨ ?

--- ਮਰਦਾਂ ਦੇ ਮੁਕਾਬਲੇ ਜ਼ਿਆਦਾ ਔਰਤਾਂ ਖੁਦਕਸ਼ੀ ਦੀ ਕੋਸ਼ਿਸ਼ ਕਰਦੀਆਂ ਹਨ ਪਰ ਸਫਲ ਖੁਦਕਸ਼ੀ ਦੀ ਦਰ ਮਰਦਾਂ ਵਿੱਚ ਔਰਤਾਂ ਨਾਲੋਂ ਵੱਧ ਹੈ। ਇਸੇ ਤਰ੍ਹਾਂ ਖੁਦਕਸੀ ਦੀ ਕੋਸ਼ਿਸ਼ ਕਰਨ ਵਾਲਿਆਂ ਵਿੱਚ ਜ਼ਿਆਦਾਂ ਵਿਅਕਤੀ ਘੱਟ ਉਮਰ ਦੇ ਹੁੰਦੇ ਹਨ ਤੇ ਇਸ ਦੇ ਉਲਟ ਸਫਲ ਖੁਦਕਸ਼ੀ ਕਰਨ ਵਾਲਿਆਂ ਵਿੱਚ ਵਧੇਰੀ ਉਮਰ ਦੇ ਵਿਅਕਤੀ ਜ਼ਿਆਦਾ ਹੁੰਦੇ ਹਨ।

--- ਧਾਰਮਿਕ ਵਿਸ਼ਵਾਸ ਨਾ ਰੱਖਣ ਵਾਲੇ ਵਿਅਕਤੀਆਂ ਵਿੱਚ ਮੁਕਾਬਲਤਨ ਖੁਦਕਸ਼ੀ ਦੀ ਦਰ ਜ਼ਿਆਦਾ ਹੈ। ਪੇਂਡੂ ਵਸਨੀਕਾਂ ਵਿੱਚ ਸ਼ਹਿਰੀਆਂ ਦੇ ਮੁਕਾਬਲੇ ਇਹ ਦਰ ਘਟ ਹੈ। ਇਕੱਲ ਪੁਣਾ ਤੇ ਸਮਾਜ ਵਿੱਚ ਕਿਸੇ ਵਿਅਕਤੀ ਦੇ ਨਿਜੀ ਰੁਤਬੇ ਦੀ ਤਬਦੀਲੀ ਖੁਦਕਸ਼ੀ ਦੀ ਦਰ ਵਿੱਚ ਵਾਧਾ ਕਰਦੇ ਹਨ।

? ਖੁਦਕਸ਼ੀ ਕਰਨ ਜਾ ਰਹੇ ਵਿਅਕਤੀਆਂ ਲਈ ਸੁਝਾਅ :—

— ਅਜੇਹੇ ਵਿਅਕਤੀਆਂ ਨੂੰ ਮੇਰੀ ਅਪੀਲ ਹੈ ਕਿ ਆਪਣੀ ਮਦਦ ਦਾ ਘਟੋ ਘਟ ਇੱਕ ਹੋਰ ਮੌਕਾ ਆਪਣੇ ਪਰਿਵਾਰ ਦੋਸਤਾਂ ਜਾਂ ਕਿਸੇ ਮਨੋਚਕਿਤਸਕ ਨੂੰ ਜਰੂਰ ਦਿਉ। ਇਹ ਗਲ ਜਾਣ ਲੈਣੀ ਜਰੂਰੀ ਹੈ ਕਿ ਖੁਦਕਸ਼ੀ ਦੀ ਕੋਸ਼ਿਸ਼ ਚੋਂ ਨਿਕਲੇ ਹੋਏ ਜ਼ਿਆਦਾਤਰ ਵਿਅਕਤੀ ਬਾਅਦ ਵਿੱਚ ਆਪਣੀ ਮਦਦ ਲਈ ਦੂਜਿਆਂ ਦੇ ਸ਼ੁਕਰਗੁਜ਼ਾਰ ਹੁੰਦੇ ਹਨ।

**ਸਵਾਲ— ਅਵਤਾਰ 'ਗੋਂਦਾਰਾ'**

**ਜਵਾਬ— ਡਾ: ਬਲਵੰਤ ਸਿੰਘ ਸਿੱਧੂ**
**ਸੀਨੀਅਰ ਲੇਕਚਰਾਰ**
**ਮਨੋਰੋਗ ਵਿਭਾਗ**
**ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ**
**ਫਰੀਦਕੋਟ**



# ਭਾਰਤੀ ਕਾਨੂੰਨ ਅਤੇ ਖੁਦਕਸ਼ੀ

ਭਾਰਤੀ ਕਾਨੂੰਨ ਤਹਿਤ ਆਤਮ ਹੱਤਿਆ ਇੱਕ ਸਜ਼ਾ ਯੋਗ ਅਪਰਾਧ ਹੈ। 'ਇੰਡੀਅਨ ਪੈਨਲ ਕੋਡ' ਦੇ ਸੈਕਸ਼ਨ 309 ਵਿਚ ਦਰਜ ਹੈ ਕਿ ਜੋ ਵਿਅਕਤੀ ਆਤਮ ਹੱਤਿਆ ਦੀ ਕੋਸ਼ਿਸ਼ ਕਰਦਾ ਹੈ। ਉਸਨੂੰ ਇਕ ਸਾਲ ਦੀ ਸਾਧਾਰਣ ਕੈਦ ਜਾਂ ਜੁਰਮਾਨਾ ਜਾਂ ਦੋਹਵਾਂ ਦੀ ਸਜਾ ਦਿੱਤੀ ਜਾ ਸਕਦੀ ਹੈ।

ਕਿੱਡੀ ਹਾਸੋ ਹੀਣੀ ਗੱਲ ਹੈ ਕਿ ਜੋ ਵਿਅਕਤੀ ਆਪਣੀ ਸਭ ਤੋਂ ਕੀਮਤੀ ਚੀਜ ਭਾਵ ਆਪਣੀ ਜ਼ਿੰਦਗੀ ਦੇਣ ਤੇ ਤੁਲਿਆ ਹੋਇਆ ਹੈ ਉਸਨੂੰ ਸਾਲ ਦੀ ਕੈਦ ਜਾਂ ਜੁਰਮਾਨੇ ਦਾ ਡਰਾਵਾ ਦੇ ਕੇ ਇਸ ਤੋਂ ਰੋਕਣ ਦਾ ਢੰਗ ਕੱਢਿਆ ਗਿਆ ਹੈ।

ਅਸਲ ਵਿਚ ਇਹ ਧਾਰਾ ਆਤਮ ਹੱਤਿਆ ਦੇ ਮਸਲੇ ਦਾ ਸੁਆਰਦੀ ਤਾਂ ਕੁਝ ਨਹੀਂ ਪਰ ਇਸਦਾ ਇਕ ਗਲਤ ਪ੍ਰਭਾਵ ਜਰੂਰ ਪੈਂਦਾ ਹੈ। ਇਸ 'ਅਪਰਾਧ' ਤਹਿਤ ਸਜਾ ਤੇ ਪੁਲੀਸ ਕਚਹਿਰੀ ਦੇ ਚੱਕਰ ਤੋਂ ਬਚਣ ਖਾਤਰ ਆਤਮ ਹੱਤਿਆ ਦੀ ਕੋਸ਼ਿਸ਼ ਨੂੰ ਆਮ ਕਰਕੇ ਜਾਹਰ ਹੀ ਨਹੀਂ ਹੋਣ ਦਿੱਤਾ ਜਾਂਦਾ, ਜਿਸ ਸਦਕਾ ਸਬੰਧਿਤ ਵਿਅਕਤੀ ਨੂੰ ਜਿਹੜਾ ਮਨੋਵਿਗਿਆਨਕ ਇਲਾਜ ਕਰਵਾਏ ਜਾਣ ਦੀ ਜਰੂਰਤ ਹੁੰਦੀ ਹੈ, ਉਹ ਉਸ ਤੋਂ ਵਾਂਝਾ ਰਹਿ ਜਾਂਦਾ ਹੈ।

ਇਸ ਧਾਰਾ ਨੂੰ ਕਾਨੂੰਨ ਵਿਚ ਸ਼ਾਮਲ ਕੀਤੇ ਜਾਣ ਦਾ ਕਾਰਨ ਵੀ ਧਾਰਮਿਕ ਹੈ। ਈਸਾਈ ਧਰਮ ਅਨੁਸਾਰ ਆਪਣੀ ਜਾਨ ਲੈਣਾ ਪ੍ਰਮਾਤਮਾ ਦੇ ਕੰਮ ਵਿਚ ਦਖਲ ਦੇਣਾ ਹੈ ਅਤੇ ਇਸ ਕਰਕੇ ਗਲਤ ਹੈ। ਪਿਛਲੇ ਸਮੇਂ ਵਿਚ ਜੋ ਧਾਰਮਿਕ ਤੌਰ ਤੇ ਗਲਤ ਮੰਨਿਆ ਜਾਂਦਾ ਸੀ। ਉਸ ਨੂੰ ਅਕਸਰ ਕਾਨੂੰਨੀ ਤੌਰ ਤੇ ਵੀ ਗਲਤ ਕਰਾਰ ਦੇ ਦਿੱਤਾ ਜਾਂਦਾ ਸੀ। ਅਗਾਂਹ ਸਾਡਾ ਕਾਨੂੰਨ ਬਣਾਉਂਦੇ ਸਮੇਂ ਇਹ ਧਾਰਾ ਵੀ ਅੰਨੇਵਾਹ ਨਕਲ ਕਰ ਲਈ ਗਈ। ਹੁਣ ਜਦੋਂ ਲਗਭੱਗ ਸਾਰੇ ਵਿਕਸਿਤ ਦੇਸ਼ਾਂ ਵਿਚ ਆਤਮ-ਹੱਤਿਆ ਨੂੰ ਅਪਰਾਧ ਨਹੀਂ ਮੰਨਿਆ ਜਾਂਦਾ ਤਾਂ ਲੋੜ ਹੈ ਸਾਡੇ ਦੇਸ਼ ਦੇ ਕਾਨੂੰਨ ਵਿਚੋਂ ਵੀ ਇਸ ਕਲੱਲੀ ਜਿਹੀ ਧਾਰਾ ਨੂੰ ਖਤਮ ਕੀਤਾ ਜਾਵੇ।

## ਖੁਦਕਸ਼ੀ ਦੀ ਦਰ

**(ਪ੍ਰਤੀ 100000 ਆਬਾਦੀ ਪਿਛੇ)**

| | | |
|---|---|---|
| ਇੰਗਲੈਂਡ | 11.5 | (ਪ੍ਰਤੀ ਇੱਕ ਲੱਖ ਪਿਛੇ) |
| ਸਵੀਡਨ | 17 | ,, |
| ਅਮਰੀਕਾ | 10.5 | ,, |
| ਇਜ਼ਰਾਈਲ | 6.4 | ,, |
| ਆਸਟਰੇਲੀਆ | 11.9 | ,, |
| ਫਰਾਂਸ | 15.9 | ,, |
| ਜਪਾਨ | 20 | ,, |
| ਹੰਗਰੀ | 24 | ,, |
| ਭਾਰਤ | ? | - |

# ਤਰਕਸ਼ੀਲ ਸੋਸਾਇਟੀ ਪੰਜਾਬ ਦੇ ਅਹੁਦੇਦਾਰਾਂ ਦੀ ਸੂਚੀ

ਹੇਠਾਂ ਅਸੀਂ ਇਲਾਕਾ ਇਕਾਈਆਂ ਅਤੇ ਸਟੇਟ ਕਮੇਟੀ ਦੇ ਇਸ ਸਾਲ ਲਈ ਚੁਣੇ ਗਏ ਅਹੁਦੇਦਾਰਾਂ ਦੇ ਨਾਮ ਅਤੇ ਪਤੇ ਪ੍ਰਕਾਸ਼ਤ ਕਰ ਰਹੇ ਹਾਂ। ਕੁਝ ਇਕਾਈਆਂ ਦੇ ਅਹੁਦੇਦਾਰਾਂ ਦੇ ਨਾਮ ਅਤੇ ਪਤੇ ਤਰਕਸ਼ੀਲ ਦੇ ਦਫਤਰ ਵਿਚ ਅਜੇ ਤੀਕ ਪ੍ਰਾਪਤ ਨਹੀਂ ਹੋਏ, ਉਹਨਾਂ ਨੂੰ ਅਪੀਲ ਹੈ ਕਿ ਉਹ ਆਪਣੇ ਨਵੇਂ ਅਹੁਦੇਦਾਰਾਂ ਦੇ ਨਾਮ, ਪਤੇ ਸੰਪਾਦਕ ਤਰਕਸ਼ੀਲ ਦੇ ਐਡਰੈਸ ਤੇ ਜਲਦੀ ਭੇਜਣ ਤਾਂ ਜੋ ਅਗਲੇ ਅੰਕ ਵਿਚ ਉਹਨਾਂ ਦਾ ਵੇਰਵਾ ਪ੍ਰਕਾਸ਼ਿਤ ਕੀਤਾ ਜਾ ਸਕੇ।

1. ਇਲਾਕਾ ਰਾਮਪੁਰਾਫੂਲ
   ਪ੍ਰਧਾਨ- ਸੁਰਿੰਦਰ ਗੁਪਤਾ E-16/27 ਭਾਰਤ ਕਲਾਥ ਹਾਊਸ ਗਲੀ, ਰਾਮਪੂਰਾਫੂਲ (ਬਠਿੰਡਾ)
   ਸਕੱਤਰ-ਕੇਵਲ, ਖੇਤੀਬਾੜੀ ਇੰਸਪੈਕਟਰ, ਭੂਮੀ ਪਰਖ ਦਫਤਰ, ਜੀ.ਟੀ. ਰੋਡ, ਰਾਮਪੁਰਾ ਫੂਲ।
2. ਇਲਾਕਾ ਬਠਿੰਡਾ
   ਪ੍ਰਧਾਨ- ਗੁਰਚਰਨ ਖੇਮੋਆਣਾ, ਸਟੇਟ ਬੈਂਕ ਆਫ ਇੰਡੀਆ, ਬਹਿਮਨ ਦੀਵਾਨਾ (ਬਠਿੰਡਾ)
   ਸਕੱਤਰ-ਬਲਦੇਵ ਸਿੰਘ ਕਲਰਕ C/o11 F.O.D. 56 A.P.O.।
3. ਇਲਾਕਾ ਬੁਢਲਾਡਾ
   ਪ੍ਰਧਾਨ- ਹਰਜਿੰਦਰ ਸਿੰਘ ਬਰੇਟਾ, H. No. 86, ਬਰੇਟਾ ਮੰਡੀ (ਬਠਿੰਡਾ)
   ਸਕੱਤਰ-ਸਤੀਸ਼ ਕੁਮਾਰ ਅਰੋੜਾ,VPO ਬੋਹਾ(ਬਠਿੰਡਾ)
4. ਇਲਾਕਾ ਸੰਗਰੂਰ
   ਪ੍ਰਧਾਨ- ਪ੍ਰੋ: ਮਲਕੀਤ ਖਟੜਾ, ਸਰਕਾਰੀ ਰਣਬੀਰ ਕਲੱਬ, ਸੰਗਰੂਰ।
   ਸਕੱਤਰ-ਡਾ: ਅਮਰਜੀਤ ਸਿੰਘ ਮਾਨ, 3-A ਰਣਬੀਰ ਕਲੱਬ, ਸੰਗਰੂਰ।
5. ਇਲਾਕਾ ਬਰਨਾਲਾ
   ਪ੍ਰਧਾਨ- ਸ਼ਰਦ ਕੁਮਾਰS/o ਸ੍ਰੀ ਅਮਰ ਨਾਥ, ਨਾਨਕਸਰ ਬਸਤੀ, ਬਰਨਾਲਾ।
   ਸਕੱਤਰ-ਕਰਮ ਸਿੰਘ ਜਖਮੀ, B-XIII-128, ਨਾਨਕਸਰ ਬਸਤੀ. ਬਰਨਾਲਾ।
6. ਇਲਾਕਾ ਲਹਿਰਾਗਾਗਾ
   ਪ੍ਰਧਾਨ- ਮਾਸਟਰ ਪਰਮਵੇਦ C/oਜੋਸ਼ੀ ਮਾਡਲ ਸਕੂਲ ਲਹਿਰਾਗਾਗਾ।
   ਸਕੱਤਰ-ਵਿਸ਼ਵਕਾਂਤ, ਐਸ. ਡੀ. ਹਾਈ ਸਕੂਲ, ਲਹਿਰਾਗਾਗਾ।
7. ਇਲਾਕਾ ਧੂਰੀ
   ਪ੍ਰਧਾਨ- ਜਵਾਹਰ ਲਾਲ, ਸਿੰਗਲਾ ਕਲਾਥ ਇੰਪੋਰੀਅਮ, ਸਬਜੀ ਮੰਡੀ, ਧੂਰੀ।
   ਸਕੱਤਰ ਰਤਨ ਸਿੰਘ, ਨੇੜੇ ਸਟੀਲ ਮਿੱਲ, ਕੱਕੜਵਾਲ ਰੋਡ, ਧੂਰੀ।
8. ਇਲਾਕਾ ਬਰਗਾੜੀ-ਕੋਟਕਪੂਰਾ
   ਪ੍ਰਧਾਨ- ਕ੍ਰਿਸ਼ਨ ਬਰਗਾੜੀ, VPO ਬਰਗਾੜੀ, ਜਿਲਾ ਫਰੀਦਕੋਟ।
   ਸਕੱਤਰ ਸੂਰਜ ਭਾਨ S/o ਮਾ. ਬੈਜਨਾਥ, VPO. ਢਾਂਦਰ ਜਟਾਣਾ, ਜਿਲਾ ਫਰੀਦਕੋਟ।
9. ਇਲਾਕਾ ਬਾਘਾਪੁਰਾਣਾ
   ਪ੍ਰਧਾਨ- ਇਕੱਤਰ ਸਿੰਘ, ਪੰਜਾਬ ਇਲੈਕਟ੍ਰਿਕ ਸਟੋਰ, ਸਮਾਲਸਰ, ਜਿਲਾ ਫਰੀਦਕੋਟ।
   ਸਕੱਤਰ-ਡਾ: ਬਲਜੀਤ ਸਿੰਘ DHMS ਹੋਮਿਓਪੈਥਿਕ ਕਲੀਨਿਕ, ਮੋਗਾ ਰੋਡ, ਬਾਘਾਪੁਰਾਣਾ।
10. ਇਲਾਕਾ ਲੁਧਿਆਣਾ
    ਪ੍ਰਧਾਨ- ਦਲਬੀਰ ਸਿੰਘ JE ਮੱਛੀ ਪਾਲਕ ਵਿਕਾਸ ਏਜੰਸੀ, ਨੇੜੇ ਘੰਟਾ ਘਰ, ਲੁਧਿਆਣਾ।
    ਸਕੱਤਰ-ਸੁਖਜੀਤ ਅਲਕੜਾ, 604 ਮਲੇਰਕੋਟਲਾ ਹਾਊਸ, ਸਿਵਲ ਲਾਈਨਜ਼, ਲੁਧਿਆਣਾ।
11. ਇਲਾਕਾ ਮੁਲਾਂਪੁਰ-ਸੁਧਾਰ
    ਕਨਵੀਨਰ- ਸੁਖਵਿੰਦਰ ਸਿੰਘ S/o ਸ੍ਰੀ ਅਮਰ ਸਿੰਘ VPO ਲੀਲ੍ਹ Via ਪੱਖੋਵਾਲ (ਲੁਧਿਆਣਾ)
12. ਇਲਾਕਾ ਫਗਵਾੜਾ
    ਪ੍ਰਧਾਨ- ਕੁਲਵਿੰਦਰ ਸਫਰੀ, VPO ਭਬਿਆਣਾ Via ਫਗਵਾੜਾ-144407



    ਸਕੱਤਰ-ਡਾ: ਸੁਖਦੇਵ ਗੁਰੂ, VPO ਮੈਲੀ Via ਫਗਵਾੜਾ-144632
13. ਇਲਾਕ ਕਪੂਰਥਲਾ (ਰੇਲ ਕੋਚ ਫੈਕਟਰੀ)
    ਪ੍ਰਧਾਨ- ਤੇਜਪਾਲ,ਕਾਰਪੇਂਟਰ ਸ਼ਾਪ,ਰੇਲ ਕੋਚ ਫੈਕਟਰੀ ਹੁਸੈਨਪੁਰਾ (ਕਪੂਰਥਲਾ)
    ਸਕੱਤਰ- ਹਰਜਿੰਦਰ ਸਿੰਘ, ਸੀਟ ਮੈਟਲਸ਼ਾਪ, ਰੇਲ ਕੋਚ ਫੈਕਟਰੀ, ਹੁਸੈਨਪੁਰਾ (ਕਪੂਰਥਲਾ)
14. ਇਲਾਕਾ ਮਹਿਤਪੁਰ (ਜਲੰਧਰ)
    ਪ੍ਰਧਾਨ ਸੋਹਨ ਸਿੰਘ, VPO ਗਿੱਲ T. ਨਕੋਦਰ, (ਜਿਲਾ ਜਲੰਧਰ)
15. ਇਲਾਕਾ ਕਰਤਾਰਪੁਰ
    ਪ੍ਰਧਾਨ- ਸ੍ਰੀ ਸ਼ੰਕਰ ਲਾਲ, VPO ਕਾਹਲਵਾਂ, ਤਹਿਸੀਲ ਕਰਤਾਰਪੁਰ ਜਿਲਾ ਜਲੰਧਰ।
    ਸਕੱਤਰ-ਜਰਨੈਲ ਸਿੰਘ 'ਕਹੌਲ' ਸਰਪੰਚ, VPO ਕਹਲਵਾਂ, T. ਕਰਤਾਰਪੁਰ (ਜਲੰਧਰ)
16 ਇਲਾਕਾ ਮੋਰਿੰਡਾ
    ਪ੍ਰਧਾਨ- ਹਰਭਜਨ ਸਿੰਘ ਪੰਚਾਇਤ ਸੈਕਟਰੀ ਪਿੰਡ ਭੋਜੇ ਮਾਜਰਾ P.O. ਭੱਕੂ ਮਾਜਰਾ, Via ਚਮਕੌਰ ਸਾਹਿਬ (ਰੋਪੜ)
    ਸਕੱਤਰ-ਸੁਰਜੀਤ ਸਿੰਘ C/o ਭੰਗੂ ਪ੍ਰਿੰਟਿੰਗ ਪ੍ਰੈਸ, ਚਮਕੌਰ ਸਾਹਿਬ (ਰੋਪੜ)
17. ਇਲਾਕਾ ਅੰਮ੍ਰਿਤਸਰ
    ਪ੍ਰਧਾਨ- ਪਿਆਰਾ ਸਿੰਘ ਠੱਠੀਆਂ, ਪਿੰਡ ਠੱਠੀਆਂ P.O. ਬੰਡਾਲਾ ਜਿਲਾ ਅੰਮ੍ਰਿਤਸਰ।

ਸੂਬਾ ਪ੍ਰਧਾਨ :
**ਰਾਜਿੰਦਰ ਸਿੰਘ**
ਅਗਵਾੜ ਬੁਟਰਾਂ ਦਾ,
ਭਦੌੜ (ਸੰਗਰੂਰ)

ਸੂਬਾ ਸਕੱਤਰ :
**ਰਮੇਸ਼ ਤਾਂਗੜੀ**
V.P.O. ਬੋਹਾ-151503
ਜਿਲਾ ਬਠਿੰਡਾ

ਸੂਬਾ ਖਜਾਨਚੀ :
**ਅਜੀਤ ਸਿੰਘ ਪ੍ਰਦੇਸੀ**
V.P.O. ਹਵਾਰਾ ਕਲਾਂ
ਜਿਲਾ ਰੋਪੜ

ਮੀਤ ਪ੍ਰਧਾਨ :
**ਤੇਜ ਪਾਲ**
ਕਾਰਪੇਂਟਰ ਸ਼ਾਪ, ਰੇਲ ਕੋਚ ਫੈਕਟਰੀ,
ਹੁਸੈਨਪੁਰਾ (ਕਪੂਰਥਲਾ)

ਪ੍ਰਚਾਰ ਸਕੱਤਰ :
**ਕ੍ਰਿਸ਼ਨ ਬਰਗਾੜੀ**
V.P.O. ਬਰਗਾੜੀ
ਜਿਲਾ ਫਰੀਦਕੋਟ।



# ਪਾਠਕਾਂ ਦੀ ਨਜ਼ਰ ਵਿਚ

**ਤਰਕਸ਼ੀਲ ਸੋਸਾਇਟੀ ਅੱਗੇ ਪਏ ਕਾਰਜਾਂ ਬਾਰੇ-**

ਪਿਛਲੇ 4-5 ਸਾਲਾਂ ਵਿਚ ਤਰਕਸ਼ੀਲ ਸੋਸਾਇਟੀ ਦਾ ਜਥੇਬੰਦਕ, ਵਿਚਾਰਧਾਰਕ ਆਧਾਰ ਕਾਫੀ ਮਜਬੂਤ ਹੋਇਆ ਹੈ ਪਰ ਸਮਾਜੀ ਰਫਤਾਰ ਮੁਤਾਬਿਕ ਅਸੀਂ ਅਜੇ ਵੀ ਕਾਫੀ ਪਿੱਛੇ ਹਾਂ। ਕਿਉਂਕਿ ਜਿੰਨੀ ਦੇਰ ਤੀਕ ਅਸੀਂ ਅੰਧ ਵਿਸ਼ਵਾਸਾਂ ਜੋਤਸ਼ਾਂ, ਧਰਮਾਂ, ਜਾਤ-ਪਾਤ, ਰੂੜੀਵਾਦੀ ਪ੍ਰੰਪਰਾਵਾਂ ਅਤੇ ਰਸਮਾਂ-ਰਿਵਾਜਾਂ ਦੇ ਮੂਲ ਸਰੋਤ ਨਹੀਂ ਲੱਭਾਂਗੇ ਉਦੋਂ ਤੀਕ ਅਸੀਂ ਪ੍ਰਾਪਤੀ ਨਹੀਂ ਕਰ ਸਕਾਂਗੇ। ਇਹਨਾਂ ਦੇਵੀ-ਦੇਵਤਿਆਂ ਪੀਰਾਂ, ਪੈਗੰਬਰਾਂ, ਭੂਤਾਂ-ਪ੍ਰੇਤਾਂ ਤੇ ਆਤਮਾ ਆਦਿ ਦੇ ਸੰਕਲਪਾਂ ਦਾ ਜਨਮ ਕਦੋਂ ਹੋਇਆ, ਕਿਉਂ ਹੋਇਆ ? ਕੀ ਇਹ ਡਰ, ਭੈਅ ਤੇ ਅਗਿਆਨਤਾ ਦੀ ਪੈਦਾਵਾਰ ਸਨ ਜਾਂ ਸ਼ੈਤਾਨ ਦਿਮਾਗ ਦੀ ? ਇਸ ਦੇ ਸਾਰੇ ਮਨੋਵਿਗਿਆਨਕ ਤੇ ਇਤਿਹਾਸਕ ਕਾਰਣ ਲੱਭ ਕੇ ਦੱਸਣੇ ਜਰੂਰੀ ਹਨ। ਅੱਜ ਦਾ ਪੂੰਜੀਵਾਦੀ ਨਿਜਾਮ ਮਾਨਸਿਕ ਸਮਸਿਆਵਾਂ ਦਾ ਨਿਜਾਮ ਹੈ। ਸੋ ਮਨੋਵਿਗਿਆਨਕ ਸਮਸਿਆਵਾਂ ਦਾ ਸਮਾਜਿਕ ਵਿਸ਼ਲੇਸ਼ਣ ਕਰਨ ਦੀ ਲੋੜ ਹੈ। ਅੱਜ ਦਾ ਮਨੁੱਖ ਜਿਥੇ ਸਰੀਰਕ ਤੌਰ ਤੇ ਬੀਮਾਰ ਹੁੰਦਾ ਹੈ ਉਸ ਨਾਲੋਂ ਕਿਤੇ ਵੱਧ ਮਾਨਸਿਕ ਤੌਰ ਤੇ ਬੀਮਾਰ ਅਤੇ ਟੁੱਟਿਆ ਖਿੰਡਿਆ ਹੈ। ਇਜਲਾਸ 'ਚ ਲਏ ਫੈਸਲੇ ਦਰਸਾਉਂਦੇ ਹਨ ਕਿ ਤਰਕਸ਼ੀਲ ਸੋਸਾਇਟੀ ਸਮਾਜ ਅੰਦਰ ਫੈਲੇ ਮਾਨਸਿਕ ਸੰਕਟ ਦਾ ਸਰਬਪੱਖੀ ਵਿਸ਼ਲੇਸ਼ਣ ਪੇਸ਼ ਕਰੇਗੀ। ਉਮੀਦ ਹੈ 'ਤਰਕਸ਼ੀਲ' ਆਪਣੀਆਂ ਇਤਿਹਾਸਕ ਜਿੰਮੇਵਾਰੀਆਂ ਨੂੰ ਪੂਰੀ ਚੌਕਸੀ ਨਾਲ ਨਿਭਾਉਂਦਾ ਰਹੇਗਾ।

**ਲਕਸ਼ਮੀ ਨਰਾਇਣ 'ਭਿੱਖੀ'**

ਤਰਕਸ਼ੀਲ ਸੋਸਾਇਟੀ ਅੱਗੇ ਪਏ ਕਾਰਜਾਂ ਦੀ ਤੁਸੀਂ ਦਰੁਸਤ ਨਿਸ਼ਾਨਦੇਹੀ ਕੀਤੀ ਹੈ। ਸੋਸਾਇਟੀ ਆਪਣੇ ਵਲੋਂ ਇਹਨਾਂ ਤੇ ਉਤਰਣ ਲਈ ਯਤਨਸ਼ੀਲ ਹੈ। ਸੋਸਾਇਟੀ ਦੀਆਂ ਵੱਖ-ਵੱਖ ਇਕਾਈਆਂ ਵਲੋਂ ਕਰਵਾਏ ਜਾ ਰਹੇ ਲੈਕਚਰ ਅਤੇ ਸੈਮੀਨਾਰ ਇਸ ਪਾਸੇ ਵਲ ਕੀਤੇ ਜਾ ਰਹੇ ਯਤਨਾਂ ਦਾ ਹੀ ਇਕ ਅੰਗ ਹਨ।

## ਮੈਗਜੀਨ ਦਾ ਮੈਟਰ ਅਤੇ ਸ਼ੈਲੀ ਸੌਖੀ ਹੋਵੇ

ਮੈਗਜੀਨ ਬਾਰੇ ਮੈਂ ਇਕ ਰਾਇ ਆਪਨੂੰ ਦੇਣੀ ਚਾਹੰਦਾ ਹਾਂ ਕਿ ਮੈਗਜੀਨ ਨੂੰ ਸਿਰਫ ਬੌਧਿਕ ਪਾਠਕਾਂ ਤੱਕ ਹੀ ਸੀਮਿਤ ਨਾ ਰੱਖਿਆ ਜਾਵੇ ਸਗੋਂ ਇਸ ਨੂੰ ਜਨ ਸਧਾਰਣ ਤੱਕ ਪਹੁੰਚਾਇਆ ਜਾਵੇ। ਜਿਆਦਾ ਗਿਣਤੀ ਸਾਧਾਰਣ ਪਾਠਕਾਂ ਦੀ ਹੁੰਦੀ ਹੈ ਜੋ ਥੋੜੀ ਬਹੁਤ ਪੰਜਾਬੀ ਲਿਖ ਪੜ੍ਹ ਸਕਦੇ ਹੁੰਦੇ ਹਨ ਇਹੀ ਲੋਕ ਜਿਆਦਾ ਅੰਧ ਵਿਸ਼ਵਾਸ਼ਾਂ ਵਿਚ ਗ੍ਰਸੇ ਹੋਏ ਹਨ। ਸੋ ਇਹਨਾਂ ਨੂੰ ਜਾਗ੍ਰਿਤ ਕਰਨ ਲਈ ਚਾਹੀਦਾ ਹੈ ਮੈਗਜੀਨ ਨੂੰ ਰੰਗ-ਬਿਰੰਗਾ ਬਣਾਇਆ ਜਾਵੇ। ਇਸ ਵਿਚ ਸੋਸਾਇਟੀ ਦੇ ਉਦੇਸ਼ਾਂ ਨਾਲ ਸਬੰਧਿਤ ਲੇਖ, ਕਹਾਣੀਆ, ਕਵਿਤਾਵਾਂ, ਗੀਤ, ਮਿੰਨੀ ਕਹਾਣੀਆਂ ਆਦਿ ਨੂੰ ਸ਼ਾਮਲ ਕੀਤਾ ਜਾਵੇ। ਕੋਰੇ ਵਿਗਿਆਨਕ ਲੇਖਾਂ ਵਿਚ ਸਾਧਾਰਣ ਪਾਠਕਾਂ ਦੀ ਰੁਚੀ ਨਹੀਂ ਬਣਦੀ।

ਹਰਿਆਣੇ ਵਿਚ ਕਾਫੀ ਲੋਕ ਪੰਜਾਬੀ ਪੜ੍ਹ ਤਾਂ ਸਕਦੇ ਹਨ ਪਰ ਉਹ ਕਹਿੰਦੇ ਹਨ ਕਿ ਭਾਸ਼ਾ ਔਖੀ ਲਿਖੀ ਹੈ। ਸੋ ਇਸ ਬਾਰੇ ਵੀ ਮੈਂ ਤੁਹਾਨੂੰ ਅਤੇ ਸਾਰੇ ਲੇਖਕ ਸਾਥੀਆਂ ਨੂੰ ਬੇਨਤੀ ਕਰਦਾ ਹਾਂ ਕਿ ਸਾਨੂੰ ਆਪਣੀ ਸ਼ੈਲੀ ਨੂੰ ਗੁੰਝਲਦਾਰ ਜਾਂ ਜਿਆਦਾ ਵਿਦਵਤਾ ਪੂਰਨ ਬਨਾਉਣ ਦੀ ਥਾਂ ਤੇ ਵੱਧ ਤੋਂ ਵੱਧ ਸਰਲ ਅਤੇ ਸੌਖੀ ਬਨਾਉਣਾ ਚਾਹੀਦਾ ਹੈ।

**ਰਾਜਾ ਰਾਮ ਪੰਜਾਬੀ ਟੀਚਰ**
ਸ਼.ਹ.ਸ. ਬਡਸੀਕਰੀ (ਜੀਂਦ)

ਤੁਹਾਡੇ ਸੁਝਾਅ ਅਤੇ ਦਲੀਲਾਂ ਦਰੁਸਤ ਹਨ। ਅਸੀਂ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕਰਾਂਗੇ ਕਿ ਆਉਣ ਵਾਲੇ ਅੰਕਾਂ ਵਿਚ ਵਧੇਰੇ ਮੈਟਰ ਸਾਧਾਰਣ ਲੋਕਾਂ ਦੀ ਦਿਲਚਸਪੀ ਵਾਲਾ ਹੋਵੇ।

## ਜਾਦੂ ਦੇ ਟ੍ਰਿਕ ਪ੍ਰਕਾਸ਼ਤ ਕਰੋ

ਤਰਕਸ਼ੀਲ ਦਾ ਜਨਵਰੀ ਅੰਕ ਬਹੁਤ ਹੀ ਸਰਾਹੁਣਯੋਗ ਸੀ। ਮੈਂ ਆਪ ਜੀ ਨੂੰ ਇਕ ਸੁਝਾਅ ਭੇਜ ਰਿਹਾ ਹਾਂ ਕਿ ਤਰਕਸ਼ੀਲ ਵਿਚ ਜਿਆਦਾਤਰ ਲੇਖ ਅਜਿਹੇ ਹੁੰਦੇ ਹਨ ਜੋ



ਆਮ ਵਿਅਕਤੀ ਦੀ ਸਮਝ ਤੋਂ ਬਾਹਰ ਹੈ। ਆਮ ਦੇਖਣ ਵਿਚ ਆਇਆ ਹੈ ਕਿ ਕੁਝ ਵਿਅਕਤੀ ਤਰਕਸ਼ੀਲ ਇਸ ਲਈ ਨਹੀਂ ਖਰੀਦਦੇ ਕਿ ਇਹ ਸਾਡੀ ਸਮਝ ਤੋਂ ਬਾਹਰ ਹੈ। ਇਸ ਦੇ ਨਾਲ ਹੀ ਇਕ ਹੋਰ ਸੁਝਾਅ ਹੈ ਕਿ ਇਸ ਵਿਚ ਕੁਝ ਸਮੱਗਰੀ ਜਾਦੂ ਦੇ ਟ੍ਰਿਕਾਂ ਬਾਰੇ ਦਿੱਤੀ ਜਾਇਆ ਕਰੇ। ਟਾਈਟਲ ਉਪਰ ਫੋਟੋ ਵੀ ਜਰੂਰ ਲਾਈ ਜਾਵੇ।

**ਲਾਲ ਸਿੰਘ ਅਕਲੀਆ (ਬਠਿੰਡਾ)**

ਤੁਹਾਡੇ ਇਸ ਸੁਝਾਅ ਤੇ ਕਿ ਲੇਖ ਆਮ ਆਦਮੀ ਦੀ ਸਮਝ ਵਿਚ ਆਉਣ ਵਾਲੇ ਹੋਣ, ਅਸੀਂ ਅਮਲ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗੇ। ਅਗਲੇ ਅੰਕਾਂ ਦੀ ਵਧੇਰੇ ਠੋਸ ਪੜਚੋਲ ਕਰਕੇ ਭੇਜਣਾ ਕਿ ਕਿਹੜੇ ਲੇਖ ਸਾਧਾਰਣ ਲੋਕਾਂ ਨੂੰ ਆਪਣੀ ਸਮਝ ਤੋਂ ਬਾਹਰ ਲੱਗੇ ਹਨ। ਜਾਦੂ ਦੇ ਟ੍ਰਿਕਾਂ ਦੇ ਸਾਰੇ ਭੇਦ ਅਸੀਂ ਕਈ ਕਾਰਣਾਂ ਕਰਕੇ ਪ੍ਰਕਾਸ਼ਤ ਨਹੀਂ ਕਰ ਰਹੇ। ਪਹਿਲੀ ਗੱਲ ਤਾਂ ਜਾਦੂ ਦੀ ਕਲਾ ਇਸ ਦੀ ਪੇਸ਼ਕਾਰੀ ਅਤੇ ਸਮਾਨ ਵਿਚ ਹੁੰਦੀ ਹੈ ਜਿਸ ਨੂੰ ਲਿਖਕੇ ਬਹੁਤਾ ਠੀਕ ਤਰ੍ਹਾਂ ਸਮਝਾਇਆ ਨਹੀਂ ਜਾ ਸਕਦਾ। ਦੂਸਰੀ ਗੱਲ ਅਸੀਂ ਜਾਦੂ ਨੂੰ ਇਕ ਕਲਾ ਵਜੋਂ ਲੈਂਦੇ ਹਾਂ ਅਸੀਂ ਸਾਰੇ ਟ੍ਰਿਕਾਂ ਦੀ ਪੇਸ਼ਕਾਰੀ ਦੇ ਢੰਗ ਦੱਸ ਕੇ ਇਸ ਕਲਾ ਨੂੰ ਸਦਾ ਲਈ ਨਸ਼ਟ ਨਹੀਂ ਕਰਨਾ ਚਾਹੁੰਦੇ। ਜੇ ਕੋਈ ਜਾਦੂਗਰ ਇਸ ਨੂੰ ਹੱਥ ਦੀ ਸਫਾਈ ਦੀ ਕਲਾ ਵਜੋਂ ਪੇਸ਼ ਕਰਦਾ ਹੈ ਤਾਂ ਸਾਨੂੰ ਕੋਈ ਇਤਰਾਜ ਨਹੀਂ ਕਰਨਾ ਚਾਹੀਦਾ। ਪ੍ਰੰਤੂ ਜੇ ਕੋਈ ਜਾਦੂ ਦੇ ਟ੍ਰਿਕਾਂ ਨੂੰ ਆਪਣੀਆਂ ਕਰਾਮਾਤਾਂ ਵਜੋਂ ਪੇਸ਼ ਕਰਦਾ ਹੈ ਤਾਂ ਸੋਸਾਇਟੀ ਦੇ ਮੈਂਬਰਾਂ ਦੀ ਸਹਾਇਤਾ ਲਈ ਜਾ ਸਕਦੀ ਹੈ ਜੋ ਇਹਨਾ ਟ੍ਰਿਕਾਂ ਦੀ ਅਸਲੀਅਤ ਨੂੰ ਜਾਣਦੇ ਹਨ ਅਤੇ ਲੋਕਾਂ ਅੱਗੇ ਜਾਦੂਗਰ ਦਾ ਕਰਾਮਾਤਾਂ ਵਾਲਾ ਪਖੰਡ ਨੰਗਾ ਕਰ ਸਕਦੇ ਹਨ।

ਫੋਟੋਆਂ ਪ੍ਰਕਾਸ਼ਤ ਕਰਨਾ ਸਾਡੇ ਲਈ ਹਾਲ ਦੀ ਘੜੀ ਆਰਥਿਕ ਕਾਰਣਾਂ ਕਰਕੇ ਸੰਭਵ ਨਹੀਂ। ਫੋਟੋਆਂ ਦੀ ਵਧੀਆ ਛਪਾਈ ਆਫਸੈੱਟ ਪ੍ਰੈਸ ਰਾਹੀਂ ਹੀ ਹੁੰਦੀ ਹੈ। ਜਿਸਦਾ ਖਰਚਾ ਆਮ ਪ੍ਰੈਸਾਂ ਨਾਲੋਂ ਕਾਫੀ ਜਿਆਦਾ ਪੈਂਦਾ ਹੈ।

★

## ਡਾ. ਕਵੂਰ ਦਾ ਚਿੱਤਰ ਪ੍ਰਕਾਸ਼ਤ ਕਰੋ

ਸਾਡਾ ਸੁਝਾਅ ਹੈ ਕਿ ਡਾ. ਕਵੂਰ ਦਾ ਇੱਕ ਚਿੱਤਰ ਪ੍ਰਕਾਸ਼ਿਤ ਕੀਤਾ ਜਾਵੇ। ਕਿਉਂਕਿ ਅੱਜ ਕੱਲ ਬਜ਼ਾਰਾਂ ਵਿੱਚ ਫਿਲਮੀ ਸਟਾਰਾਂ ਅਤੇ ਦੇਵੀ-ਦੇਵਤਿਆਂ ਦੇ ਚਿੱਤਰ ਤਾਂ ਆਮ ਮਿਲ ਜਾਂਦੇ ਹਨ ਜਿੰਨ੍ਹਾਂ ਦੀ ਕੋਈ ਖਾਸ ਮਹਾਨਤਾ ਨਹੀਂ ਹੈ, ਪਰ ਇਸਦੇ ਉਲਟ ਵਿਗਿਆਨੀਆਂ, ਦੇਸ਼ ਭਗਤਾਂ ਤੇ ਫਿਲਾਸਫਰਾਂ ਦੇ ਚਿੱਤਰ ਨਹੀਂ ਮਿਲਦੇ ਜਿੰਨ੍ਹਾਂ ਮਹਾਨ ਪੁਰਸ਼ਾਂ ਨੇ ਜਿੰਦਗੀ ਨੂੰ ਬਦਲ ਕੇ ਰੱਖ ਦਿੱਤਾ ਹੈ। ਆਸ ਹੈ ਤੁਸੀਂ ਇਹ ਸੁਝਾਅ ਜਰੂਰ ਸਵੀਕਾਰ ਕਰੋਗੇ।

**ਜਗਸੀਰ ਸਿੰਘ**
**ਦਲੇਲ ਵਾਲਾ (ਬਠਿੰਡਾ)**

ਤੁਹਾਡੇ ਸੁਝਾਅ ਉਪਰ ਤਰਕਸ਼ੀਲ ਸੋਸਾਇਟੀ ਦੀ 6 ਅਪ੍ਰੈਲ ਨੂੰ ਹੋਈ ਸਟੇਟ ਕਮੇਟੀ ਮੀਟਿੰਗ ਵਿੱਚ ਵਿਚਾਰ ਕੀਤਾ ਗਿਆ ਅਤੇ ਡਾ. ਕਵੂਰ ਦਾ ਚਿੱਤਰ ਪ੍ਰਕਾਸ਼ਤ ਕਰਨ ਦਾ ਫੈਸਲਾ ਲਿਆ ਗਿਆ। ਅਸੀਂ ਡਾ. ਕਵੂਰ ਦੀ ਸਾਫ ਅਤੇ ਵੱਡੀ ਫੋਟੋ ਪ੍ਰਾਪਤ ਕਰਨ ਲਈ ਯਤਨਸ਼ੀਲ ਹਾਂ। ਜਦ ਵੀ ਫੋਟੋ ਪ੍ਰਾਪਤ ਹੋ ਗਈ ਅਸੀਂ ਇਸ ਫੈਸਲੇ ਤੇ ਅਮਲ ਕਰਨ ਲਈ ਲੋੜੀਂਦੀ ਕਾਰਵਾਈ ਕਰਾਂਗੇ।

## ਕਹਾਣੀਆਂ ਵਧੇਰੇ ਦਿਉ

ਮਾਰਚ ਮਹੀਨੇ ਦਾ ਤਰਕਸ਼ੀਲ ਮਿਲਿਆ। ਇਸ ਵਿਚੋਂ 'ਮਲਾਹ' ਕਹਾਣੀ ਬਹੁਤ ਚੰਗੀ ਲੱਗੀ। 'ਜੰਡ ਦਾ ਭੂਤ' ਵੀ ਵਧੀਆ ਸੀ। 'ਕਜੋੜ ਨੇ ਕਮਲੀ ਕਰਤੀ' ਲੱਭੀ ਨਹੀਂ। 'ਪਾਣਿਨੀ ਦੀ ਹੱਥ ਰੇਖਾ' ਵੀ ਚੰਗੀ ਹੈ। ਜਿਆਦਾਤਰ ਕਹਾਣੀਆਂ ਦਿਆ ਕਰੋ।

**ਅਮਰਦੀਪ ਮੀਸ਼ਾ (10 ਸਾਲ)**
**ਲੁਧਿਆਣਾ।**

ਇਹ ਵੇਖਕੇ ਬਹੁਤ ਖੁਸ਼ੀ ਹੋਈ ਕਿ ਐਨੀ ਛੋਟੀ ਉਮਰ ਵਿੱਚ ਤੂੰ ਮੈਗਜੀਨ ਨੂੰ ਐਨੀ ਦਿਲਚਸਪੀ ਨਾਲ ਪੜ੍ਹਿਆ ਅਤੇ ਆਪਣੇ ਵਿਚਾਰ ਭੇਜੇ। ਅਸੀਂ ਅੱਗੇ ਤੋਂ ਵਧੇਰੇ ਕਹਾਣੀਆਂ ਦੇਣ ਦੀ ਕੋਸ਼ਿਸ ਕਰਾਂਗੇ। 'ਕਜੋੜ ਨੇ ਕਮਲੀ ਕਰਤੀ' ਪਿਛਲੇ ਅੰਕ ਵਿੱਚ ਜਗ੍ਹਾ ਦੀ ਘਾਟ ਕਾਰਣ ਨਹੀਂ ਲੱਗ ਸਕੀ।

# ਸਰਗਰਮੀਆਂ

## ਤਰਕਸ਼ੀਲ ਸੋਸਾਇਟੀ, ਪੰਜਾਬ, ਯੂਨਿਟ ਸੰਗਰੂਰ ਵੱਲੋਂ ਭਾਸ਼ਣ ਮੁਕਾਬਲੇ

ਪਿਛਲੇ ਦਿਨੀ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਸੰਗਰੂਰ ਇਕਾਈ ਵਲੋਂ ਵਿਗਿਆਨਿਕ ਵਿਸ਼ਿਆਂ ਤੇ ਅੰਤਰ ਕਾਲਜ ਭਾਸ਼ਣ ਮੁਕਾਬਲੇ ਸਰਕਾਰੀ ਰਣਬੀਰ ਕਾਲਜ ਸੰਗਰੂਰ ਵਿਚ ਕਰਵਾਏ ਗਏ। ਇਸ ਪ੍ਰੋਗਰਾਮ ਦੇ ਮੁੱਖ ਮਹਿਮਾਨ ਡਾ: ਸਰਵਨ ਸਿੰਘ ਡਿਪਟੀ ਕਮਿਸ਼ਨਰ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਵਿਸ਼ੇ ਬੜੇ ਗੰਭੀਰ ਹਨ ਇਹ ਇਕ ਕ੍ਰਾਂਤੀਕਾਰੀ ਕਦਮ ਹੈ ਅਹਨਾਂ ਦੱਸਿਆ ਕਿ ਜੀਵ ਦਾ ਵਿਕਾਸ ਇਕ ਸੈਲ ਜੀਵ ਤੋਂ ਹੋਇਆ ਹੈ। ਆਪਣੀ ਅਗਿਆਨਤਾ ਕਾਰਨ ਲੋਕ ਕੁਝ ਗੱਲਾਂ ਨੂੰ ਗਲਤ ਢੰਗ ਨਾਲ ਜੋੜ ਲੈਂਦੇ ਹਨ ਅਤੇ ਦੈਵੀ ਸ਼ਕਤੀਆਂ ਦੀ ਕਰਾਮਾਤ ਸਮਝ ਲੈਂਦੇ ਹਨ। ਇਹਨਾਂ ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਨੂੰ ਖਤਮ ਕਰਨ ਲਈ ਸਮਾਂ ਲੱਗੇਗਾ। ਇਹ ਇਕ ਲੰਮੀ ਲੜਾਈ ਹੈ ਇਹ ਅੰਧ ਵਿਸ਼ਵਾਸ ਆਮ ਲੋਕਾਂ ਦੇ ਮਨਾਂ ਵਿਚ ਇਹਨੇ ਧਸ ਗਏ ਹਨ ਕਿ ਇਹਨਾਂ ਨੂੰ ਕੱਢਣਾ ਬੜਾ ਔਖਾ ਹੈ।

ਡਾ: ਏ ਐਸ ਮਾਨ ਸਕੱਤਰ ਤਰਕਸ਼ੀਲ ਸੋਸਾਇਟੀ ਨੇ ਕਿਹਾ ਹੈ ਕਿ ਅਸੀਂ ਲੋਕਾਂ ਵਿੱਚ ਪਹਿਲੀ ਸਟੇਜ ਤੇ ਆਮ ਪ੍ਰਚੱਲਤ ਹਰ ਪ੍ਰਕਾਰ ਦੇ ਵਹਿਮਾਂ ਭਰਮਾਂ ਨੂੰ ਖਤਮ ਕਰਨ ਲਈ ਯਤਨਸ਼ੀਲ ਹਾਂ, ਧਰਮ ਤੇ ਪ੍ਰਮਾਤਮਾ ਵਿਅਕਤੀ ਦਾ ਨਿੱਜੀ ਮਸਲਾ ਹੈ ਪਰ ਇਸ ਦੇ ਨਾਂ ਲੁੱਟ ਤੇ ਧੋਖੇ ਦੇਹੀ ਨਹੀਂ ਹੋਣੀ ਚਾਹੀਦੀ। ਡਾ: ਮਾਨ ਨੇ ਦੱਸਿਆ ਕਿ ਸਮਾਧੀ ਲਾਉਣ ਨਾਲ਼ ਕਰਿਪਟਸਾਥੀਆ ਨਾ ਦੀ ਬੀਮਾਰੀ ਹੋ ਜਾਂਦੀ ਹੈ ਅਤੇ ਉਸ ਮਨੁੱਖ ਨੂੰ ਮਹਿਸੂਸ ਹੁੰਦਾ ਕਿ ਉਸ ਵਿਚ ਗੈਬੀ ਸ਼ਕਤੀ ਹੈ।

ਪ੍ਰੋ: ਮਲਕੀਤ ਖਟੜਾ ਪ੍ਰਧਾਨ ਤਰਕਸ਼ੀਲ ਸੋਸਾਇਟੀ ਨੇ ਆਏ ਮਹਿਮਾਨਾਂ ਨੂੰ ਜੀ ਆਇਆਂ ਆਖਿਆ ਤੇ ਸੋਸਾਇਟੀ ਦੀ ਸਮਝ ਬਾਰੇ ਚਾਨਣਾ ਪਾਇਆ ਉਹਨਾਂ ਸੁਸਾਇਟੀ ਦੁਆਰਾ ਹੱਲ ਕੀਤੇ ਕੇਸਾਂ ਤੇ ਉਹਨਾਂ ਦੇ ਕਾਰਣਾਂ ਬਾਰੇ ਵੀ ਦੱਸਿਆ ਕਿ ਘਰੇਲੂ ਲੜਾਈ ਝਗੜੇ ਕਾਰਨ ਇਸਤਰੀਆਂ ਵਿਚ ਹਿਸਟਰੀਆ ਹੋ ਜਾਂਦਾ ਹੈ ਉਹਨਾਂ ਅਨੁਸਾਰ ਪ੍ਰਚਲਤ ਵਹਿਮਾਂ ਭਰਮਾਂ ਨੂੰ ਲੋਟੂ ਲੋਕ ਆਪਣੀ ਰੋਟੀ ਰੋਜ਼ੀ ਦਾ ਸਾਧਨ ਬਣਾ ਕੇ ਚਲਾ ਰਹੇ ਹਨ।

ਪ੍ਰਿੰਸੀਪਲ ਅਮਰ ਸਿੰਘ ਸਰਕਾਰੀ ਰਣਬੀਰ ਕਾਲਜ ਸੰਗਰੂਰ ਨੇ ਪ੍ਰਧਾਨਗੀ ਕੀਤੀ ਅਤੇ ਆਪਣੇ ਭਾਸ਼ਣ ਵਿਚ ਕਿਹਾ ਕਿ ਪੁਰਾਣਾ ਸਾਹਿਤ ਅਤੇ ਵਿਦਿਆ ਦੇ ਵਿਸ਼ੇ ਵਹਿਮਾਂ ਭਰਮਾਂ ਦੀਆਂ ਕਹਾਣੀਆਂ ਨਾਲ ਭਰੇ ਪਏ ਹਨ ਸੋ ਲੋੜ ਹੈ ਕਿ ਨਵਾਂ ਸਾਹਿਤ ਤੇ ਵਿਦਿਅਕ ਵਿਸ਼ੇ ਵਿਗਿਆਨਕ ਢੰਗ ਨਾਲ ਲਿਖੇ ਜਾਣ। ਉਹਨਾਂ ਨੇ ਸੋਸਾਇਟੀ ਦੇ ਇਸ ਵਿਗਿਆਨਕ ਵਿਸ਼ਿਆਂ ਤੇ ਭਾਸ਼ਣ ਪ੍ਰਤੀਯੋਗਤਾ ਨੂੰ ਸਮੇਂ ਦੀ ਮੁੱਖ ਲੋੜ ਦੱਸਿਆ ਅਤੇ ਵਿਦਿਆਰਥੀਆਂ ਨੂੰ ਇਹਨਾਂ ਗੱਲਾਂ ਤੇ ਅਮਲ ਕਰਨ ਲਈ ਕਿਹਾ।

ਜਗਦੀਸ਼ ਅਤੇ ਉਸ ਦੇ ਸਹਿਯੋਗੀਆਂ ਨੇ ਮੈਜਿਕਟ੍ਰਿਕ ਵਿਖਾਏ ਅਤੇ ਜਾਦੂ ਬਾਰੇ ਲੋਕਾਂ ਦੇ ਸ਼ੰਕੇ ਦੂਰ ਕੀਤੇ। ਇਸ ਭਾਸ਼ਣ ਪ੍ਰਤੀਯੋਗਤਾ ਵਿਚ ਪਹਿਲਾ ਸਥਾਨ ਵੰਦਨਾ ਸ਼ਰਮਾ, ਦੂਜਾ ਸਥਾਨ ਰੀਟਾ ਸ਼ਰਮਾ ਦੋਨੋਂ ਹੀ ਸੀਨੀ: ਸੈਕੰ: ਸਕੂਲ (ਗਰਲਜ਼) ਸੰਗਰੂਰ ਨੇ ਪ੍ਰਾਪਤ ਕੀਤੇ। ਤੀਸਰਾ ਸਥਾਨ ਗੋਪਾਲ ਕ੍ਰਿਸ਼ਨ ਪਾਠਕ, ਸਰਕਾਰੀ ਰਣਬੀਰ ਕਾਲਜ ਸੰਗਰੂਰ ਨੇ ਪ੍ਰਾਪਤ ਕੀਤਾ।

ਸ: ਬਾਬੂ ਸਿੰਘ ਡੀ.ਪੀ.ਆਰ.ਓ. ਸੰਗਰੂਰ ਨੇ ਵੀ ਮਨੁੱਖ ਨੂੰ ਪਹਿਚਾਣ ਤੇ ਆਪਣੇ ਮੂਲ ਨੂੰ ਜਾਨਣ ਦੀ ਗੱਲ ਕੀਤੀ। ਡਿਪਟੀ ਕਮਿਸ਼ਨਰ ਸਾਹਿਬ ਨੇ ਇਨਾਮਾਂ ਦੀ ਵੰਡ ਕੀਤੀ ਅਤੇ ਸੁਸਾਇਟੀ ਦੇ ਕਾਰਜ ਤੋਂ ਖੁਸ਼ ਹੋ ਕੇ ਪੱਚੀ ਸੌ ਰੁਪਏ ਦੀ ਸਹਾਇਤਾ ਦੇਣ ਦਾ ਐਲਾਨ ਕੀਤਾ।

ਪ੍ਰੋ: ਜਗਦੇਵ ਸਿੰਘ ਸੋਹੀ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ।



## ਇਨਾਮ ਵੰਡ ਸਮਾਰੋਹ ਤੇ ਲੋਕ ਪੱਖੀ ਗੀਤ ਮੁਕਾਬਲੇ ਕਰਵਾਏ।

ਤਰਕਸ਼ੀਲ ਸੁਸਾਇਟੀ ਪੰਮਾਬ ਦੀ ਧੂਰੀ ਇਕਾਈ ਨੇ 21 ਜਨਵਰੀ 90 ਨੂੰ ਹੇਠ ਲਿਖੇ ਦੋ ਵਿਸ਼ਿਆਂ ਤੇ ਲੇਖ ਲਿਖਣ ਦੇ ਮੁਕਾਬਲੇ ਕਰਵਾਏ। ਵਿਸ਼ੇ ਸਨ

1) ਅਧਿਆਤਮਵਾਦ ਤੇ ਵਿਗਿਆਨਕ ਸੋਚ

2) ਮੌਜੂਦਾ ਭਾਰਤੀ ਸਮਾਜ ਵਿਚ ਨੌਜਵਾਨਾਂ ਦਾ ਰੋਲ

ਦਸਵੀਂ ਤੱਕ ਦੇ 10+1, 10+2 ਦੇ ਵਿਦਿਆਰਥੀਆਂ ਦਾ ਵੱਖਰਾ ਵੱਖਰਾ ਮੁਲਅੰਕਣ ਕਰਕੇ ਪਹਿਲੇ ਦੂਜੇ ਅਤੇ ਤੀਜੇ ਨੰਬਰ ਤੇ ਆਉਣ ਵਾਲਿਆ ਨੂੰ ਵਧੀਆ ਆਕਰਸ਼ਕ ਇਨਾਮ ਦਿੱਤੇ ਗਏ ਤੇ ਸਕੂਲ ਲਈ ਸੀਲਡ। ਇਸ ਮੁਕਾਬਲੇ ਵਿਚ 99 ਵਿਦਿਆਰਥੀਆਂ ਨੇ ਭਾਗ ਲਿਆ ਤੇ ਹਰ ਭਾਗ ਲੈਣ ਵਾਲੇ ਨੂੰ ਵੀ ਇਨਾਮ ਵਜੋਂ 'ਸੂਹੀ ਸਵੇਰ' ਕਿਤਾਬ ਦੇ ਸਰਟੀਫਿਕੇਟ ਦਿੱਤੇ ਗਏ।

ਇਸੇ ਇਨਾਮ ਵੰਡ ਸਮਾਰੋਹ ਦੇ ਮੁੱਖ ਮਹਿਮਾਨ ਸਨ ਸ: ਗੁਰਸ਼ਰਨ ਸਿੰਘ। ਮਿਤੀ 18·2/90 ਨੂੰ ਸਰਕਾਰੀ ਗਰਲਜ ਕਾਲਜ ਧੂਰੀ ਵਿਚ ਇਨਾਮ ਵੰਡਣ ਦੇ ਨਾਲ ਹੀ ਲੋਕ ਪੱਖੀ ਗੀਤ/ਕਵਿਤਾਵਾਂ ਦੇ ਮੁਕਾਬਲੇ ਵੀ ਕਰਵਾਏ ਗਏ। 20 ਬੱਚਿਆਂ ਨੇ ਗੀਤ/ਕਵਿਤਾਵਾਂ ਬੋਲੀਆਂ ਤੇ ਪਹਿਲੇ ਦੂਜੇ ਤੀਜੇ ਨੰਬਰ ਤੇ ਆਉਣ ਵਾਲਿਆਂ ਨੂੰ ਵਧੀਆ ਇਨਾਮ ਤੇ ਹਰ ਭਾਗ ਲੈਣ ਵਾਲੇ ਨੂੰ ਵੀ ਇਨਾਮ ਦਿੱਤੇ ਗਏ। ਇਸ ਪ੍ਰੋਗਰਾਮ ਦੀ ਮੁੱਖ ਆਕਰਸ਼ਨ ਲੋਕ ਪੱਖੀ ਬੋਲੀਆਂ ਨਾਲ ਸਰਕਾਰੀ ਗਰਲਜ ਹਾਈ ਸਕੂਲ ਧੂਰੀ ਦੀਆਂ ਲੜਕੀਆਂ ਦਾ ਗਿੱਧਾ ਸੀ ਜਿਸ ਖਚਾਖਚ ਭਰੇ ਹਾਲ ਨੂੰ ਕੀਲ ਕੇ ਰੱਖ ਦਿੱਤਾ। ਇਸ ਤੋਂ ਬਿਨ੍ਹਾਂ ਇਕ ਸਮੂਹ ਗਾਣ ਨੇ ਵੀ ਆਪਣੀ ਛਾਪ ਲੋਕਾਂ ਤੇ ਛੱਡੀ ਉਹ ਸੀ 'ਦੇਸ਼ ਹੈ ਪਿਆਰਾ ਸਾਨੂੰ, ਜਿੰਦਗੀ ਪਿਆਰੀ ਨਾਲੋਂ, ਦੇਸ਼ ਤੋਂ ਪਿਆਰੇ ਇਹਦੇ ਲੋਕ ਹਾਣੀਆਂ, ਅਸੀਂ ਤੋੜ ਦੇਣੀ ਲਹੂ ਪੀਣੀ ਜੋਕ ਹਾਣੀਆਂ। ਗੀਤ ਮੁਕਾਬਲਿਆਂ ਵਿਚ ਪਹਿਲੇ ਨੰਬਰ ਤੇ ਚੌਥੀ ਜਮਾਤ ਦਾ ਵਿਦਿਆਰਥੀ ਅਮਨਦੀਪ ਰਿਹਾ ਦੂਜੇ ਤੇ ਰੀਤੂ ਗੋਇਲ, ਤੀਜੇ ਤੇ ਬਲਜਿੰਦਰ ਕਾਲਾ ਬੂਲਾ ਰਹੇ। ਗੀਤ/ਕਵਿਤਾਵਾਂ ਦੇ ਮੁਕਾਬਲਿਆਂ ਦੇ ਇਨਾਮ ਸ੍ਰੀ ਮਹਿਤਾ ਜੀ ਨੇ ਵੰਡੇ। ਬਾਕੀ ਸ੍ਰ ਗੁਰਸ਼ਰਨ ਸਿੰਘ ਨੇ ਦਿੱਤੇ।

ਇਸ ਸਾਰੇ ਸਮਾਗਮ ਦੀ ਪ੍ਰਧਾਨਗੀ ਮੰਡਲ ਵਿਚ ਡਾ: ਦਰਸ਼ਨ ਪਾਲ, ਕਰਮ ਬਰਸਤ, ਮੁਖਤਿਆਰ ਪੂਹਲਾ, ਗੁਰਸ਼ਰਨ ਸਿੰਘ, ਸ੍ਰੀ ਮਹਿਤਾ, ਜਵਾਹਰ ਸਿੰਗਲਾ ਨੇ ਕੀਤੀ। ਡਾ: ਦਰਸ਼ਨ ਪਾਲ. ਨੇ ਆਪਣੇ ਭਾਸ਼ਣ ਵਿੱਚ ਬੱਚਿਆਂ ਨੂੰ ਆਪਣੀ ਸੋਚ ਨੂੰ ਤੇ ਵਿਵਹਾਰ ਨੂੰ ਵਿਗਿਆਨਕ ਬਣਾਉਣ ਤੇ ਜੋਰ ਦਿੱਤਾ। ਇਸ ਸਾਰੇ ਪ੍ਰੋਗਰਾਮ ਨੂੰ ਵਿਉਂਤਬੰਦੀ ਨਾਲ ਸ੍ਰੀ ਤਰਸੇਮ ਨੇ ਚਲਾਇਆ। ਇਸ ਪ੍ਰੋਗਰਾਮ ਦੀ ਇਲਾਕੇ ਵਿੱਚ ਬਹੁਤ ਚਰਚਾ ਹੈ ਤੇ ਆਪਣੀ ਕਿਸਮ ਦਾ ਪਹਿਲਾ ਪ੍ਰੋਗਰਾਮ ਸੀ।

**ਰਤਨ ਸਿੰਘ ਭੰਡਾਰੀ ਸਕੱਤਰ**
ਤਰਕਸ਼ੀਲ ਸੁਸਾਇਟੀ ਪੰਜਾਬ,
ਇਕਾਈ ਧੂਰੀ।

## ਸਰਗਰਮੀਆਂ

ਪਿਛਲੇ ਦਿਨੀ 8 ਮਾਰਚ ਨਾਰੀ ਦਿਵਸ ਦੇ ਮੌਕੇ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਰੇਲ ਕੋਚ ਫੈਕਟਰੀ ਕਪੂਰਥਲਾ ਇਕਾਈ ਵਲੋਂ ਇੱਕ ਲੀਫਲੈੱਟ ਕੱਢਿਆ ਗਿਆ। ਜਿਸ ਵਿੱਚ ਮੌਜੂਦਾ ਸਮਾਜ ਅੰਦਰ ਔਰਤ ਦੀ ਦੁਰਦਸ਼ਾ ਅਤੇ ਔਰਤ ਤੇ ਹੋ ਰਹੇ ਜੁਲਮਾਂ ਬਾਰੇ ਸੁਚੇਤ ਕੀਤਾ ਗਿਆ ਸੀ, ਤੇ ਔਰਤਾਂ ਦੀ ਅਸਲ ਮੁਕਤੀ ਲਈ ਸਮੂਹ ਔਰਤ ਵਰਗ ਨੂੰ ਇੱਕਮੁੱਠ ਹੋ ਕੇ ਸੰਘਰਸ਼ ਕਰਨ ਦੀ ਅਪੀਲ ਦੇ ਨਾਲ ਹੋਰ ਅਗਾਂਹ ਵਧੂ ਜਥੇਬੰਦੀਆਂ ਨੂੰ ਵੀ ਔਰਤਾਂ ਦੀ ਮੁਕਤੀ ਲਈ ਸੰਘਰਸ਼ ਵਿੱਚ ਯੋਗਦਾਨ ਪਾਉਣ ਦੀ ਅਪੀਲ ਵੀ ਕੀਤੀ ਗਈ ਸੀ ਇਸ ਦੇ ਨਾਲ ਹੀ ਸੰਖੇਪ ਵਿੱਚ ਸੁਸਾਇਟੀ ਵਾਰੇ ਜਾਣਕਾਰੀ ਵੀ ਦਰਜ ਸੀ।

6000 ਦੀ ਗਿਣਤੀ ਵਿੱਚ ਹਿੰਦੀ ਅਤੇ ਪੰਜਾਬੀ ਵਿੱਚ ਛਪਿਆ ਇਹ ਲੀਫਲੈਟ ਇਕਾਈ ਦੇ ਸਮੂਹ ਮੈਂਬਰਾਂ ਦੇ ਉੱਦਮ ਰਾਹੀਂ ਕਲੋਨੀ ਦੇ ਹਰ ਕੁਆਟਰ ਤੱਕ ਪਹੁੰਚਾਇਆ ਗਿਆ। ਕੋਚ ਫੈਕਟਰੀ ਅੰਦਰ ਭਾਵੇਂ ਸੁਸਾਇਟੀ ਵਲੋਂ ਕੀਤੀ ਗਈ ਇਹ ਪਹਿਲੀ ਸਰਗਰਮੀ ਸੀ। ਫਿਰਵੀ ਸੁਸਾਇਟੀ ਨੂੰ ਭਰਵਾਂ ਹੁੰਗਾਰਾ ਮਿਲਿਆ ਤੇ ਲੀਫਲੈਟ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣਿਆ।

**ਤੇਜਪਾਲ।**

# ਪਾਠਕ-ਵਿਚਾਰ ਮੰਚ

ਅਗਲੇ ਅੰਕ ਤੋਂ ਅਸੀਂ ਵਖ ਵਖ ਵਿਸ਼ਿਆਂ ਉਪਰ ਪਾਠਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦੇਣ ਲਈ ਇੱਕ ਨਵਾਂ ਕਾਲਮ ਪਾਠਕ-ਵਿਚਾਰ ਮੰਚ ਸ਼ੁਰੂ ਕਰ ਰਹੇ ਹਾਂ। ਇਸ ਕਾਲਮ ਹੇਠ ਤੁਸੀਂ ਸਾਡੇ ਵਲੋਂ ਦਿੱਤੇ ਵਿਸ਼ੇ ਉੱਪਰ ਆਪਣੇ ਵਿਚਾਰ ਲਿਖ ਕੇ ਭੇਜ ਸਕਦੇ ਹੋ। ਲੇਖ ਦੀ ਲੰਬਾਈ 1000 (ਇੱਕ ਹਜ਼ਾਰ) ਸ਼ਬਦਾਂ ਤੋਂ ਘੱਟ ਘੱਟ ਰਹਿਣੀ ਚਾਹੀਦੀ ਹੈ। ਇਹਨਾਂ ਵਿਚੋਂ ਚੋਣਵੇਂ ਵਿਚਾਰਾਂ ਨੂੰ ਪ੍ਰਕਾਸ਼ਤ ਕੀਤਾ ਜਾਵੇਗਾ ਅਤੇ ਪਹਿਲੇ, ਦੂਜੇ ਸਥਾਨ ਤੇ ਰਹਿਣ ਵਾਲਿਆਂ ਨੂੰ ਢੁਕਵੇਂ ਇਨਾਮ ਦਿੱਤੇ ਜਾਣਗੇ।

ਇਸ ਵਾਰ ਦਾ ਵਿਸ਼ਾ ਹੈ

**ਤਣਾਅ ਸਭਿਅਤਾ ਦਾ ਆਮਦਨ-ਕਰ ਹੈ**

(Tension is the incometax of civilization)

ਕਿਹਾ ਜਾਂਦਾ ਹੈ ਕਿ ਜਿਵੇਂ ਜਿਵੇਂ ਅਧੁਨਿਕ ਸਭਿਅਤਾ ਅੱਗੇ ਵੱਲ ਵਧ ਰਹੀ ਹੈ ਮਨੁੱਖ ਵਧੇਰੇ ਮਾਨਸਿਕ ਤਣਾਅ ਦਾ ਸ਼ਿਕਾਰ ਹੋ ਰਿਹਾ ਹੈ। ਕੀ ਇਹ ਠੀਕ ਹੈ ? ਜੇ ਠੀਕ ਹੈ ਤਾਂ ਇਸਦੇ ਕੀ ਕਾਰਣ ਹਨ ? ਕੀ ਅਧੁਨਿਕ ਸਭਿਅਤਾ ਦੇ ਵਿਕਾਸ ਨਾਲ ਮਾਨਸਿਕ ਤਣਾਅ ਵਧਦੇ ਜਾਣਾ ਲਾਜ਼ਮੀ ਹੈ ? ਕੀ ਫਿਰ ਮਨੁੱਖ ਨੂੰ ਤਣਾਅ ਤੋਂ ਬਚਣ ਲਈ ਤਰੱਕੀ ਦਾ ਮਾਰਗ ਛੱਡਕੇ ਜਗੀਰੂ ਤੇ ਕਬੀਲਾਈ ਯੁੱਗ ਵੱਲ ਪਰਤ ਜਾਣਾ ਚਾਹੀਦਾ ਹੈ ਜਿਵੇਂ ਕਿ ਕੁਝ 'ਵਿਚਾਰਕ' ਕਹਿੰਦੇ ਹਨ ? ਜਾਂ ਇਸ ਮਸਲੇ ਦੀਆਂ ਜੜ੍ਹਾਂ ਤੇ ਇਲਾਜ ਕਿਤੇ ਹੋਰ ਹੈ ? ਆਦਿ ਆਦਿ ਇਸ ਮਸਲੇ ਦੇ ਅਨੇਕਾਂ ਪੱਖ ਸੋਚ-ਵਿਚਾਰ ਦੀ ਮੰਗ ਕਰਦੇ ਹਨ। ਤੁਸੀਂ ਇਸ ਮਸਲੇ ਨੂੰ ਕਿਵੇਂ ਸਮਝਦੇ ਹੋ ?

**ਤੁਹਾਡੇ ਵਿਚਾਰ 10 ਜੂਨ ਤੀਕ 'ਸੰਪਾਦਕ ਤਰਕਸ਼ੀਲ, ਪੋਸਟ ਬਾਕਸ ਨੰ: 34, ਕੋਟਕਪੂਰਾ-151204 ਦੇ ਪਤੇ ਤੇ ਪਹੁੰਚ ਜਾਣੇ ਚਾਹੀਦੇ ਹਨ। ਨਤੀਜਾ ਜੁਲਾਈ ਅੰਕ ਵਿੱਚ ਪ੍ਰਕਾਸ਼ਿਤ ਕੀਤਾ ਜਾਵੇਗਾ।**




If Undelivered, Please Return

**TARKSHIL**

Post Box No. 34

KOT KAPURA-151204


PRINTED MATTER

To

........................................................................

........................................................................

........................................................................